# ਤਤਕਰਾ

## ਰੂਸੀ ਐਡੀਸ਼ਨ ਦਾ ਮੁਖ-ਬੰਧ

ਇਸ ਸੰਗ੍ਰਹਿ ਵਿੱਚ ਸ਼ਾਮਲ ਲਿਖਤਾਂ ਤੇ ਤਕਰੀਰਾਂ ਵਿੱਚ ਲੈਨਿਨ ਨੇ ਧਰਮ ਸਬੰਧੀ ਪ੍ਰੋਲੇਤਾਰੀ ਪਾਰਟੀ ਦੇ ਕਾਰਜਾਂ ਦੀ ਵਿਆਖਿਆ ਕੀਤੀ ਹੈ, ਉਹ ਧਰਮ ਦੀਆਂ ਸਮਾਜਕ ਜੜ੍ਹਾਂ ਨੂੰ ਪੂਰੇ ਤੌਰ 'ਤੇ ਉਘਾੜਦਾ, ਧਰਮ ਅਤੇ ਵਿਗਿਆਨਕ ਜਗਤ ਦ੍ਰਿਸ਼ਟੀਕੋਣ ਦੀ ਅਸੰਗਤੀ ਜਾਂ ਪ੍ਰਸਪਰ-ਵਿਰੋਧ ਨੂੰ ਦਰਸਾਉਂਦਾ ਹੈ ਅਤੇ ਦਸਦਾ ਹੈ ਕਿ ਧਾਰਮਕ ਤੁਅੱਸਬਾਂ 'ਤੇ ਕਿਵੇਂ ਕਾਬੂ ਪਾਇਆ ਜਾ ਸਕਦਾ ਹੈ।

ਜਮਹੂਰੀਅਤ ਲਈ ਘੋਲ਼ ਦੌਰਾਨ ਪ੍ਰੋਲੇਤਾਰੀ ਪਾਰਟੀ ਦੀਆਂ ਬੁਨਿਆਦੀ ਮੰਗਾਂ ਵਿੱਚੋਂ ਇੱਕ, ਲੈਨਿਨ ਕਹਿੰਦਾ ਹੈ, ਜ਼ਮੀਰ ਦੀ ਅਜ਼ਾਦੀ ਹੀ ਹੈ ਕਲੀਸਾ (ਚਰਚ) ਦਾ ਰਾਜ (ਸਟੇਟ) ਤੋਂ ਵਖਰੇਵਾਂ ਅਤੇ ਕਲੀਸਾ ਤੋਂ ਸਕੂਲ (ਭਾਵ ਤਾਲੀਮ) ਨੂੰ ਵੱਖ ਕਰਨਾ ਹੈ। ਜਿਥੇ ਤਕਰੀਰ ਰਾਜ ਦਾ ਸਬੰਧ ਹੈ, ਧਰਮ ਨੂੰ ਇੱਕ ਬੰਦੇ ਦਾ ਜਾਤੀ ਮਾਮਲਾ ਐਲਾਨਿਆ ਜਾਣਾ ਚਾਹੀਦਾ ਹੈ।

ਐਪਰ, ਇਸ ਦਾ ਭਾਵ ਇਹ ਨਹੀਂ ਕਿ ਪ੍ਰੋਲੇਤਾਰੀਆਂ ਦੀ ਪਾਰਟੀ ਧਰਮ ਤੋਂ ਬੇਵਾਸਤਾ ਹੋਵੇ। ਲੈਨਿਨ ਨੇ ਇਸ ਮਾਰਕਸੀ ਪੂਰਵ-ਮਨੌਤ ਨੂੰ ਵਿਕਸਿਤ ਕੀਤਾ ਕਿ ਧਰਮ ਪ੍ਰੋਲੇਤਾਰੀਆਂ ਦੀ ਪਾਰਟੀ ਲਈ ਇੱਕ ਨਿੱਜੀ ਮਾਮਲਾ ਨਹੀਂ ਹੋ ਸਕਦਾ। ਪ੍ਰੋਲੇਤਾਰੀ ਪਾਰਟੀ ਦਾ ਸਹੀ ਅਰਥਾਂ ਵਿੱਚ ਅਪਣਾਇਆ ਵਿਗਿਆਨਕ ਜਗਤ ਦ੍ਰਿਸ਼ਟੀਕੋਣ, ਧਰਮ ਵਿਰੁੱਧ ਇੱਕ ਕਠੋਰ ਅਤੇ ਨਿਰੰਤਰ ਵਿਚਾਰਧਾਰਕ ਘੋਲ਼ ਦੀ ਮੰਗ ਕਰਦਾ ਹੈ।

"ਜਿਥੋਂ ਤੀਕਰ ਸੋਸ਼ਲਿਸਟ ਪ੍ਰੋਲੇਤਾਰੀਆਂ ਦੀ ਪਾਰਟੀ ਦਾ ਸਬੰਧ ਹੈ", ਲੈਨਿਨ ਨੇ ਲਿਖਿਆ, "ਧਰਮ ਇੱਕ ਨਿੱਜੀ ਮਾਮਲਾ ਨਹੀਂ ਹੈ। ਸਾਡੀ ਪਾਰਟੀ ਮਿਹਨਤਕਸ਼ ਜਮਾਤ ਦੀ ਬੰਦ-ਖਲਾਸੀ ਲਈ ਜੂਝਦੇ ਜਮਾਤੀ-ਚੇਤੰਨ ਤੇ ਪ੍ਰੌਢ ਘੁਲਾਟੀਆਂ ਦਾ ਸਮੂਹ ਹੈ। ਅਜਿਹਾ ਸਮੂਹ ਜਮਾਤੀ-ਚੇਤੰਨਤਾ ਦੀ ਘਾਟ, ਅਤੇ ਧਾਰਮਿਕ ਅਕੀਦਿਆਂ ਦੇ ਰੂਪ ਵਿੱਚ ਗਿਆਨ-ਉੱਨਤੀ-ਵਿਰੋਧ ਜਾਂ ਅਗਿਆਨਤਾ ਨੂੰ ਅੱਖੋਂ- ਪਰੋਖੇ ਨਹੀਂ ਕਰ ਸਕਦਾ, ਅਤੇ ਨਾ ਹੀ ਉਸ ਨੂੰ ਇੰਝ ਕਰਨਾ ਚਾਹੀਦਾ ਹੈ। ਅਸੀਂ ਕਲੀਸਾ ਦੀ ਪੂਰਨ ਉਥਾਪਣਾ (ਸਰਕਾਰ ਤੋਂ ਵੱਖ ਕੀਤੇ ਜਾਣ) ਦੀ ਮੰਗ ਕਰਦੇ ਹਾਂ ਤਾਂ ਜੋ ਉਸ ਧਾਰਮਕ ਧੁੰਦ ਦਾ ਟਾਕਰਾ ਸ਼ੁੱਧ ਸਿਧਾਂਤਕ ਅਤੇ ਨਿਰੇ ਸਿਧਾਂਤਕ ਹਥਿਆਰਾਂ, ਆਪਣੀ ਪ੍ਰੈੱਸ ਅਤੇ ਮੂੰਹੋਂ ਬੋਲੇ ਸ਼ਬਦਾਂ ਦੁਆਰਾ ਕਰਨ ਦੇ ਯੋਗ ਹੋ ਸਕੀਏ। ਪਰ ਅਸੀਂ ਆਪਣੇ ਸਮੂਹ ਜਾਂ ਸੰਸਥਾ, ਰੂਸੀ ਸੋਸ਼ਲ-ਡੈਮੋਕ੍ਰੇਟਕ ਲੇਬਰ ਪਾਰਟੀ, ਕਾਮਿਆਂ ਨਾਲ਼ ਹੋ ਰਹੇ ਹਰੇਕ ਧਾਰਮਕ ਛਲ ਵਿਰੁੱਧ ਅਜਿਹੇ ਘੋਲ਼ ਲਈ ਹੀ ਸਥਾਪਤ ਕੀਤੀ ਸੀ, ਅਤੇ ਸਾਡੇ ਲਈ ਸਿਧਾਂਤਕ ਘੋਲ਼ ਇੱਕ ਨਿੱਜੀ ਮਾਮਲਾ ਨਹੀਂ ਹੈ, ਸਗੋਂ ਇਹ ਸਮੁੱਚੀ ਪਾਰਟੀ ਦਾ, ਸਮੁੱਚੇ ਪ੍ਰੋਲੇਤਾਰੀਆਂ ਦੀ ਮਾਮਲਾ ਹੈ।"

ਸੋਵੀਅਤ ਯੂਨੀਅਨ ਵਿੱਚ ਸੋਸ਼ਲਿਜ਼ਮ ਦੀ ਜਿੱਤ ਅਤੇ ਲੁੱਟ-ਚੋਂਘ ਕਰਨ ਵਾਲ਼ੀਆਂ ਜਮਾਤਾਂ ਦਾ ਸਫਾਇਆ ਹੋ ਜਾਣ ਕਾਰਨ ਧਰਮ ਦੀਆਂ ਸਮਾਜਕ ਜੜ੍ਹਾਂ ਅਤੇ ਕਲੀਸਾ ਦੀ ਮੁੱਖ ਟੇਕ ਤਬਾਹ ਹੋ ਗਈ ਹੈ। ਮਾਰਕਸਵਾਦ- ਲੈਨਿਨਵਾਦ ਦੇ ਮਹਾਨ ਵਿਚਾਰਾਂ ਅਨੁਸਾਰ ਪਲ਼ੇ ਸੋਵੀਅਤ ਲੋਕ ਆਤਮਕ ਤੌਰ 'ਤੇ ਉਕਾ ਹੀ ਨਵੇਂ ਸਾਂਚੇ 'ਚ ਢਲ ਗਏ ਹਨ। ਪਰ ਫੇਰ ਵੀ ਕੁਝ ਲੋਕਾਂ ਦੇ ਮਨਾਂ ਵਿੱਚ ਸਰਮਾਏਦਾਰੀ ਤੇ ਧਾਰਮਕ ਵਿਚਾਰਧਾਰਾ ਦੀ ਰਹਿੰਦ-ਖੂੰਹਦ, ਪੱਖ-ਪਾਤੀ ਵਿਚਾਰ ਅਤੇ ਵਹਿਮ-ਭਰਮ ਰਹਿ ਗਏ ਹਨ, ਅਤੇ ਉਹ ਉਹਨਾਂ ਦੇ ਸੱਭਿਅਚਾਰਕ ਵਿਕਾਸ ਅਤੇ ਕਮਿਊਨਿਜ਼ਮ ਦੀ ਉਸਾਰੀ ਵਿੱਚ ਉਹਨਾਂ ਦੀ ਸਰਗਰਮ ਸ਼ਮੂਲੀਅਤ ਨੂੰ ਰੋਕਦੇ ਹਨ। ਇਹ ਪੱਖ-ਪਾਤੀ ਵਿਚਾਰ ਕਾਫੀ ਮਜ਼ਬੂਤ/ਦ੍ਰਿੜ ਹਨ, ਇਹ ਆਪਣੇ ਆਪ ਨਹੀਂ ਮਰਨ ਲਗੇ, ਅਤੇ ਇਹਨਾਂ ਵਿਰੁਧ ਇੱਕ ਦ੍ਰਿੜਤਾ ਭਰਪੂਰ ਲੜਾਈ ਛੇੜੀ ਜਾਣੀ ਚਾਹੀਦੀ ਹੈ। ਕਮਿਊਨਿਸਟ ਪਾਰਟੀ ਸੋਵੀਅਤ ਲੋਕਾਂ ਦੇ ਮਨਾਂ ਵਿੱਚ ਵਿਗਿਆਨਕ ਜਗਤ ਦ੍ਰਿਸ਼ਟੀਕੋਣ ਵਸਾਉਂਦੀ ਹੈ ਅਤੇ ਧਰਮ ਵਿਰੁੱਧ, ਜੋ ਅਸੂਲੀ ਤੌਰ 'ਤੇ ਅਵਿਗਿਆਨਕ ਹੈ, ਇੱਕ ਵਿਚਾਰਧਾਰਕ ਜੰਗ ਕਾਇਮ ਰੱਖ ਰਹੀ ਹੈ। ਲੋਕਾਂ ਦੀ ਕਮਿਊਨਿਸਟ ਸਿਖਲਾਈ ਦਾ ਇੱਕ ਮਹੱਤਵਪੂਰਨ ਭਾਗ ਧਾਰਮਕ ਪੱਖਪਾਤੀ ਵਿਚਾਰਾਂ ਉਪਰ ਕਾਬੂ ਪਾਉਣਾ ਹੈ।

ਲੈਨਿਨ ਦੀਆਂ ਉਹ ਲਿਖਤਾਂ, ਜਿਹਨਾਂ ਵਿੱਚ ਉਸ ਨੇ ਧਰਮ ਦੀਆਂ ਜੜ੍ਹਾਂ ਨੂੰ ਨੰਗਿਆਂ ਕੀਤਾ ਹੈ ਅਤੇ ਦਰਸਾਇਆ ਹੈ ਕਿ ਧਰਮ ਉਪਰ ਕਿਵੇਂ ਜਿਤ ਪ੍ਰਾਪਤ ਕਰਨੀ ਹੈ, ਵਿਗਿਆਨਕ ਨਾਸਤਕ ਪ੍ਰਾਪੇਗੰਡਾ ਦਾ ਧਾਰਮਕ ਵਿਚਾਰਾਂ ਵਿਰੁੱਧ ਘੋਲ਼ ਸਮੇਂ ਇੱਕ ਤੇਜ਼ ਵਿਚਾਰਧਾਰਕ ਹਥਿਆਰ ਹੈ। ਲੈਨਿਨ ਨੇ ਦਰਸਾਇਆ ਕਿ ਸਿਰਫ ਸਬਰ-ਭਰਪੂਰ ਤੇ ਨਿਰੰਤਰ ਵਿਚਾਰਧਾਰਕ ਸਿਖਲਾਈ ਅਤੇ ਮਾਰਕਸੀ ਵਿਗਿਆਨਕ ਜਗਤ ਦ੍ਰਿਸ਼ਟੀਕੋਣ ਦੇ ਵਿਸਤਾਰਪੂਰਵਕ ਪ੍ਰਾਪੇਗੰਡੇ ਦੁਆਰਾ ਹੀ ਧਾਰਮਕ ਰਹਿੰਦ-ਖੂੰਹਦ ਉਪਰ ਜਿੱਤ ਪ੍ਰਾਪਤ ਕੀਤੀ ਜਾ ਸਕਦੀ ਹੈ। ਉਹਨਾਂ ਨੇ ਲੋਕਾਂ ਦੇ ਧਾਰਮਕ ਜਜ਼ਬਾਤ ਨੂੰ ਠੇਸ ਨਾ ਪੁਚਾਉਣ 'ਤੇ ਜ਼ੋਰ ਦਿਤਾ ਹੈ, ਕਿਉਂ ਜੋ ਇਸ ਨਾਲ ਉਹਨਾਂ ਦੇ ਧਾਰਮਕ ਪੱਖ-ਪਾਤੀ ਵਿਚਾਰ ਹੋਰ ਮਜ਼ਬੂਤ ਬਣ ਸਕਦੇ ਹਨ।

ਇਸ ਕਿਤਾਬਚੇ ਵਿਚਲੀ ਸਮੱਗਰੀ ਨੂੰ ਕਾਲ-ਕ੍ਰਮ ਅਨੁਸਾਰ ਤਰਤੀਬ ਦਿੱਤੀ ਗਈ ਹੈ।

ਇਨਸਟੀਚਿਊਟ ਆਫ ਮਾਰਕਸਿਜ਼ਮ ਲੈਨਿਨਜ਼ਮ
ਸੀ. ਪੀ. ਐਸ. ਯੂ ਦੀ ਕੇਂਦਰੀ ਕਮੇਟੀ।

# ਸਮਾਜਵਾਦ ਤੇ ਧਰਮ

ਅਜੋਕਾ ਸਮਾਜ ਅਬਾਦੀ ਦੀ ਛੋਟੀ ਜਿਹੀ ਘੱਟ–ਗਿਣਤੀ, ਜ਼ਿਮੀਦਾਰਾਂ ਅਤੇ ਸਰਮਾਏਦਾਰਾਂ ਦੀ ਜਮਾਤ ਵਾਲ਼ੀ, ਦੁਆਰਾ ਮਿਹਨਤਕਸ਼ਾਂ ਦੇ ਭਾਰੀ ਸਮੂਹਾਂ ਦੀ ਲੁੱਟ–ਚੋਂਘ ’ਤੇ ਪੂਰੀ ਤਰ੍ਹਾਂ ਅਧਾਰਤ ਹੈ। ਇਹ ਇੱਕ ਗੁਲਾਮ ਸਮਾਜ ਹੈ, ਕਿਉਂ ਜੋ ‘ਅਜ਼ਾਦ’ ਮਿਹਨਤਕਸ਼, ਜੋ ਸਾਰੀ ਉਮਰ ਸਰਮਾਏਦਾਰਾਂ ਲਈ ਕੰਮ ਕਰਦੇ ਹਨ, ਸਿਰਫ ਉਨੇ ਦੇ ‘ਹੱਕਦਾਰ’ ਹਨ, ਜਿੰਨੇ ਨਾਲ਼ ਨਫਾ ਪੈਦਾ ਕਰਨ ਵਾਲ਼ੇ ਗੁਲਾਮਾਂ ਦਾ ਗੁਜ਼ਾਰਾ ਚਲਦਾ ਰਵ੍ਹੇ ਕਿਉਂ ਜੋ ਉਹ ਨਵੇਂ ਸਰਮਾਏਦਾਰੀ ਸਮਾਜ ਦੀ ਸਦੀਵਤਾ/ਸਥਿਰਤਾ ਅਤੇ ਸੁਰੱਖਿਆ ਲਈ ਜ਼ਰੂਰੀ ਹੈ।

ਮਿਹਨਤਕਸ਼ਾਂ ਉੱਪਰ ਆਰਥਕ ਜਬਰ ਲਾਜ਼ਮੀ ਤੌਰ ’ਤੇ ਹਰੇਕ ਭਾਂਤ ਦੇ ਸਿਆਸੀ ਜਬਰ ਅਤੇ ਸਮਾਜੀ ਜ਼ਲਾਲਤ ਨੂੰ ਜਨਮ ਦਿੰਦਾ ਹੈ ਅਤੇ ਲੋਕਾਂ ਦੇ ਆਤਮਕ ਅਤੇ ਨੈਤਿਕ ਜੀਵਨ ਨੂੰ ਖਹੁਰਾ ਕਰਦਾ ਤੇ ਕਜਲਾਉਂਦਾ ਹੈ। ਮਿਹਨਤਕਸ਼ ਆਪਣੀ ਆਰਥਕ ਬੰਦਖਲਾਸੀ ਲਈ ਲੜਾਈ ਵਾਸਤੇ ਭਾਵੇਂ ਵਧੇਰੇ ਜਾਂ ਘੱਟ ਪੱਧਰ ਦੀ ਸਿਆਸੀ ਅਜਾਦੀ ਹਾਸਲ ਕਰ ਲੈਣ, ਪਰ ਕਿਸੇ ਵੀ ਮਾਤਰਾ ਵਿੱਚ ਅਜਾਦੀ ਉਹਨਾਂ ਨੂੰ ਗਰੀਬੀ, ਬੇਰੁਜ਼ਗਾਰੀ ਤੇ ਦਾਬੇ ਤੋਂ ਨਿਜਾਤ ਨਹੀਂ ਦਵਾ ਸਕਦੀ ਜਿੰਨੀ ਦੇਰ ਸਰਮਾਏ ਦੀ ਤਾਕਤ ਨੂੰ ਉਲਟਾਇਆ ਨਹੀਂ ਜਾਂਦਾ। ਧਰਮ ਆਤਮਕ ਜਬਰ (ਦਮਨ) ਦੇ ਰੂਪਾਂ ਵਿੱਚੋਂ ਇੱਕ ਹੈ ਜਿਸ ਨੇ ਹਰੇਕ ਥਾਂ ਲੋਕਾਂ ਦੇ ਸਮੂਹਾਂ ਨੂੰ, ਜੋ ਦੂਜਿਆਂ ਲਈ ਲਗਾਤਾਰ ਕੰਮ ਦੁਆਰਾ ਅਤੇ ਲੋੜਾਂ ਤੇ ਵੱਖਰਤਾ ਦੇ ਭਾਰ ਥੱਲੇ ਦਬੇ ਹੋਏ ਹਨ, ਆਪਣੇ ਬੋਝ ਹੇਠ ਦਬਾਇਆ ਹੋਇਆ ਹੈ। ਲੁੱਟ–ਚੋਂਘ ਦੀ ਸ਼ਿਕਾਰ ਜਮਾਤ ਦੇ ਲੋਟੂਆਂ ਵਿਰੁੱਧ ਘੋਲ਼ ਦੌਰਾਨ ਨਿਪੁੰਸਕਤਾ ਲਾਜ਼ਮੀ ਤੌਰ ਤੇ ਮੌਤ ਪਿਛੋਂ ਚੰਗੇਰੇ ਜੀਵਨ ਦੇ ਵਿਚਾਰ ਨੂੰ ਉਵੇਂ ਹੀ ਜਨਮ ਦਿੰਦੀ ਹੈ, ਜਿਵੇਂ ਕਿ ਕੁਦਰਤ ਵਿਰੁੱਧ ਆਪਣੀ ਲੜਾਈ ਸਮੇਂ ਵਹਿਸ਼ੀ/ਜੰਗਲੀ ਲੋਕਾਂ ਦੀ ਨਿਪੁੰਸਕਤਾ ਨੇ ਦੇਵਤਿਆਂ ਤੇ ਭੂਤਾਂ ਕਰਾਮਾਤਾਂ ਅਤੇ ਅਜਿਹੀਆਂ ਹੋਰ ਚੀਜ਼ਾਂ ਵਿੱਚ ਵਿਸ਼ਵਾਸ ਨੂੰ ਜਨਮ ਦਿਤਾ। ਉਹਨਾਂ ਲੋਕਾਂ ਨੂੰ, ਜੋ ਸਾਰਾ ਜੀਵਨ ਥੁੜੋਂ ਦੇ ਮਾਰੇ ਹੋਏ ਤੇ ਉਸ ਲਈ ਮਿਹਨਤ ਕਰਨ ਵਿੱਚ ਬਤੀਤ ਕਰਦੇ ਹਨ, ਧਰਮ ਇਸ ਦੁਨੀਆਂ ਵਿੱਚ ਦਾਨ ਦੇਣਾ ਸਿਖਾਉਂਦਾ ਹੈ, ਅਤੇ ਏਦਾਂ ਉਹਨਾਂ ਨੂੰ ਲੋਟੂਆਂ ਵਜੋਂ ਆਪਣੀ ਸਮੁੱਚੀ ਹੋਂਦ ਨੂੰ ਸਹੀ ਸਾਬਤ ਕਰਨ ਦਾ ਸਸਤਾ ਢੰਗ ਦੱਸਦਾ ਅਤੇ ਸਵਰਗਾਂ ਵਿੱਚ ਚੰਗੇਰੇ ਜੀਵਨ ਦੀਆਂ ਟਿਕਟਾਂ ਰਿਆਇਤੀ ਦਰਾਂ ’ਤੇ ਵੇਚਦਾ ਹੈ। ਧਰਮ, ਲੋਕਾਂ ਲਈ ਅਫੀਮ ਹੈ। ਧਰਮ ਇੱਕ ਭਾਂਤ ਦੀ ਆਤਮਕ ਸ਼ਰਾਬ ਹੈ, ਜਿਸ ਵਿੱਚ ਸਰਮਾਏ ਦੇ ਗੁਲਾਮ ਆਪਣਾ ਮਨੁੱਖੀ ਸਰੂਪ ਤੇ ਥੋੜ੍ਹਾ ਬਹੁਤ ਮਨੁੱਖ ਦੀ ਸ਼ਾਨ ਅਨੁਸਾਰ ਇੱਕ ਜੀਵਨ ਦੀ ਉਹਨਾਂ ਦੀ ਮੰਗ ਨੂੰ ਡੋਬ ਦਿੰਦੇ ਹਨ।

ਪਰ ਇੱਕ ਗੁਲਾਮ ਜੋ ਆਪਣੀ ਗੁਲਾਮੀ ਬਾਰੇ ਸੁਚੇਤ ਹੋ ਚੁੱਕਾ ਹੈ ਅਤੇ ਆਪਣੀ

ਬੰਦਖਲਾਸੀ ਹਿਤ ਜੱਦੋਜਹਿਦ ਲਈ ਉੱਠ ਖਲੋਤਾ ਹੈ, ਪਹਿਲਾਂ ਹੀ ਅੱਧਾ ਗੁਲਾਮ ਨਹੀਂ ਰਿਹਾ। ਅਧੁਨਿਕ ਜਮਾਤੀ-ਚੇਤੰਨ ਮਿਹਨਤਕਸ਼, ਜਿਸ ਨੂੰ ਵੱਡੇ ਪੱਧਰ 'ਤੇ ਫੈਕਟਰੀ ਉਦਯੋਗ ਨੇ ਪਾਲ਼ਿਆ ਅਤੇ ਇਸ ਨੂੰ ਸ਼ਹਿਰੀ ਜੀਵਨ ਨੇ ਰੌਸ਼ਨ-ਖਿਆਲੀ ਪ੍ਰਦਾਨ ਕੀਤੀ ਹੈ, ਬੜੀ ਘ੍ਰਿਣਾ ਨਾਲ਼ ਧਾਰਮਕ ਪੱਖ-ਪਾਤੀ ਵਿਚਾਰਾਂ ਨੂੰ ਛੰਡ ਪਰ੍ਹੇ ਸੁਟਦਾ ਹੈ, ਸਵਰਗ ਨੂੰ ਪ੍ਰੋਹਤਾਂ ਅਤੇ ਬੁਰਜੂਆ ਤੁਅੱਸਬੀਆਂ ਲਈ ਰਹਿਣ ਦਿੰਦਾ ਅਤੇ ਆਪਣੇ ਲਈ ਇਸ ਧਰਤੀ ਉੱਪਰ ਚੰਗੇਰਾ ਜੀਵਨ ਜਿੱਤਣ ਦਾ ਯਤਨ ਕਰਦਾ ਹੈ। ਅੱਜ ਦੇ ਪ੍ਰੋਲੇਤਾਰੀ ਸਮਾਜਵਾਦ ਦਾ ਪੱਖ ਪੂਰਦੇ ਹਨ, ਜੋ ਧਰਮ ਦੀ ਧੁੰਦ ਵਿਰੁੱਧ ਜੰਗ ਵਿੱਚ ਵਿਗਿਆਨ ਨੂੰ ਕਾਰੇ ਲਾਉਂਦਾ ਹੈ, ਅਤੇ ਮਿਹਨਤਕਸ਼ਾਂ ਨੂੰ ਵਰਤਮਾਨ ਅੰਦਰ ਧਰਤ ਉੱਪਰ ਇੱਕ ਚੰਗੇਰੇ ਜੀਵਨ ਲਈ ਲੜਾਈ ਵਾਸਤੇ ਉਹਨਾਂ ਸਭ ਨੂੰ ਜੋੜ ਕੇ ਮੌਤ ਪਿਛੋਂ ਜੀਵਨ ਦੇ ਵਿਸ਼ਵਾਸ਼ ਤੋਂ ਛੁਟਕਾਰਾ ਦਵਾਉਂਦਾ ਹੈ।

ਧਰਮ ਨੂੰ ਇੱਕ ਨਿੱਜੀ ਮਾਮਲਾ ਗਰਦਾਨਿਆ ਜਾਣਾ ਚਾਹੀਦਾ ਹੈ। ਇਹਨਾਂ ਸ਼ਬਦਾਂ ਵਿੱਚ ਸਮਾਜਵਾਦੀ ਧਰਮ ਪ੍ਰਤੀ ਆਪਣੇ ਵਤੀਰੇ ਦਾ ਆਮ ਕਰਕੇ ਪ੍ਰਗਟਾਵਾ ਕਰਦੇ ਰਹਿੰਦੇ ਹਨ। ਪਰ ਇਹਨਾਂ ਸ਼ਬਦਾਂ ਦੇ ਅਰਥਾਂ ਦੀ ਕਿਸੇ ਗਲਤ-ਫਹਿਮੀ ਨੂੰ ਰੋਕਣ ਲਈ, ਸਹੀ ਵਿਆਖਿਆ ਕੀਤੀ ਜਾਣੀ ਚਾਹੀਦੀ ਹੈ। ਅਸੀਂ ਮੰਗ ਕਰਦੇ ਹਾਂ ਕਿ ਜਿਥੋਂ ਤੀਕਰ ਰਾਜ ਦਾ ਸਬੰਧ ਹੈ, ਧਰਮ ਨੂੰ ਇੱਕ ਨਿੱਜੀ ਮਾਮਲਾ ਹੀ ਸਮਝਿਆ ਜਾਣਾ ਚਾਹੀਦਾ ਹੈ। ਪਰ ਜਿਥੋਂ ਤੀਕਰ ਸਾਡੀ ਪਾਰਟੀ ਦਾ ਸਬੰਧ ਹੈ, ਅਸੀਂ ਕਿਸੇ ਵੀ ਹਾਲਤ ਵਿੱਚ ਧਰਮ ਨੂੰ ਇੱਕ ਨਿੱਜੀ ਮਾਮਲਾ ਨਹੀਂ ਸਮਝ ਸਕਦੇ। ਧਰਮ ਦਾ ਰਾਜ ਨਾਲ਼ ਕੋਈ ਵਾਸਤਾ ਨਹੀਂ ਹੋਣਾ ਚਾਹੀਦਾ, ਅਤੇ ਧਾਰਮਕ ਸੰਸਥਾਵਾਂ ਦਾ ਸਰਕਾਰੀ ਹਾਕਮਾਂ ਨਾਲ਼ ਉੱਕਾ ਹੀ ਕੋਈ ਸਬੰਧ ਨਹੀਂ ਹੋਣਾ ਚਾਹੀਦਾ, ਅਤੇ ਧਾਰਮਕ ਸੰਸਥਾਵਾਂ ਦਾ ਸਰਕਾਰੀ ਹਾਕਮਾਂ ਨਾਲ਼ ਉੱਕਾ ਕੋਈ ਸਬੰਧ ਨਹੀਂ ਹੋਣਾ ਚਾਹੀਦਾ। ਹਰੇਕ ਜਣੇ ਨੂੰ ਮਨ-ਮਰਜ਼ੀ ਅਨੁਸਾਰ ਕਿਸੇ ਵੀ ਧਰਮ ਜਾਂ ਉਸ ਦੇ ਉਲਟ, ਅਰਥਾਤ ਨਾਸਤਕ ਅਨੀਸ਼ਵਰਵਾਦੀ ( ਜੋ ਕਿ ਹਰੇਕ ਸਮਾਜਵਾਦੀ, ਅਸੂਲ ਵਜੋਂ ਹੁੰਦਾ ਹੀ ਹੈ) ਹੋਣ ਦੀ ਸੂਰਤ ਵਿੱਚ, ਪ੍ਰਚਾਰ ਦੀ ਪੂਰਨ ਅਜ਼ਾਦੀ ਹੋਣੀ ਚਾਹੀਦੀ ਹੈ। ਧਰਮ ਦੇ ਅਧਾਰ 'ਤੇ ਨਾਗਰਿਕਾਂ ਵਿਚਕਾਰ ਵਿਤਕਰਾ ਉੱਕਾ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਇਥੋਂ ਤੀਕਰ ਕਿ ਸਰਕਾਰੀ ਕਾਗਜ਼ਾਂ ਵਿੱਚ ਨਾਗਰਿਕਾਂ ਦੇ ਧਰਮ ਦਾ ਜ਼ਿਕਰ ਬਿਨਾਂ ਕਿੰਤੂ ਦੇ ਖਤਮ ਕੀਤਾ ਜਾਣਾ ਚਾਹੀਦਾ ਹੈ। ਸਥਾਪਤ ਕਲੀਸਾ ਨੂੰ ਸਰਕਾਰੀ ਮਾਲੀ ਸਹਾਇਤਾ ਨਹੀਂ ਦਿੱਤੀ ਜਾਣੀ ਚਾਹੀਦੀ ਅਤੇ ਨਾ ਹੀ ਕਲੀਸਾਈ ਅਤੇ ਧਾਰਮਕ ਸੰਸਥਾਵਾਂ ਨੂੰ ਰਾਜ ਵੱਲੋਂ ਭੱਤੇ ਦਿੱਤੇ ਜਾਣੇ ਚਾਹੀਦੇ ਹਨ। ਇਹ ਹਮ-ਖਿਆਲ ਨਾਗਰਿਕਾਂ ਦੀਆਂ ਉੱਕਾ ਅਜ਼ਾਦ ਸੰਸਥਾਵਾਂ ਹੋਣੀਆਂ ਚਾਹੀਦੀਆਂ ਹਨ, ਜੋ ਰਾਜ 'ਤੇ ਟੇਕ ਨਾ ਰੱਖਦੀਆਂ ਹੋਣ। ਇਹਨਾਂ ਮੰਗਾਂ ਦੀ ਮੁਕੰਮਲ ਪੂਰਤੀ ਹੀ ਉਸ ਲਾਅਨਤੀ ਅਤੇ ਸ਼ਰਮਨਾਕ ਅਤੀਤ ਦਾ ਖਾਤਮਾ ਕਰ ਸਕਦੀ ਹੈ, ਜਿਸ ਵਿੱਚ ਕਲੀਸਾ ਰਾਜ ਉੱਪਰ ਜਗੀਰੂ ਟੇਕ ਰੱਖਦਾ ਸੀ, ਅਤੇ ਰੂਸੀ ਨਾਗਰਿਕ ਸਥਾਪਤ ਕਲੀਸਾ ਉੱਤੇ ਜਗੀਰੂ ਟੇਕ ਰੱਖਦੇ ਸਨ, ਜਿਸ ਬੀਤੇ ਅੰਦਰ ਮੱਧ-ਕਾਲੀ ਪ੍ਰਸ਼ਟ-ਸ਼ੀਲ ਕਨੂੰਨ ( ਜੋ ਅੱਜ ਦਿਨ ਤੀਕਰ ਸਾਡੀ ਫੌਜਦਾਰੀ ਦੰਡਾਵਲੀ ਅਤੇ ਕਨੂੰਨ ਦੀਆਂ ਪੁਸਤਕਾਂ ਵਿੱਚ

ਸ਼ਾਮਲ ਹਨ) ਮੌਜੂਦ ਸਨ ਅਤੇ ਲੋਕਾਂ ਨੂੰ ਆਪਣੇ ਵਿਸ਼ਵਾਸ ਜਾਂ ਅਵਿਸ਼ਵਾਸ ਕਾਰਨ ਤਸੀਹੇ ਦਿੰਦੇ ਅਤੇ ਸਰਕਾਰ ਤੋਂ ਹਾਸਲ ਹੋਣ ਵਾਲ਼ੀ ਆਮਦਨ ਤੇ ਅਰਾਮਦੇਹ ਨੌਕਰੀਆਂ ਨੂੰ ਸਥਾਪਤ ਕਲੀਸਾ ਦੇ ਉਰਲੇ ਪਰਲੇ ਕਾਰਜਾਂ ਨੂੰ ਨਿਪਟਾਉਣ ਦੇ ਕਾਰੇ ਨਾਲ਼ ਜੁੜੀਆਂ ਹੋਈਆਂ ਸਨ। ਸੋ ਸਮਾਜਵਾਦੀ ਪ੍ਰੋਲੇਤਾਰੀਆਂ ਦੀ ਅਜੋਕੇ ਕਲੀਸਾ (ਚਰਚ) ਤੋਂ ਇਹ ਹੀ ਮੰਗ ਹੈ ਕਿ ਕਲੀਸਾ ਤੇ ਰਾਜ ਇੱਕ ਦੂਜੇ ਤੋਂ ਪੂਰਨ ਰੂਪ ਵਿੱਚ ਵੱਖ ਹੋਣ।

ਰੂਸੀ ਇਨਕਲਾਬ ਨੂੰ ਇਸ ਮੰਗ ਨੂੰ, ਸਿਆਸੀ ਅਜ਼ਾਦੀ ਦੇ ਇੱਕ ਜ਼ਰੂਰੀ ਅੰਗ ਵਜੋਂ ਅਮਲ 'ਚ ਲਿਆਉਣਾ ਚਾਹੀਦਾ ਹੈ। ਇਸ ਪੱਖੋਂ, ਰੂਸੀ ਇਨਕਲਾਬ ਦੀ ਹਾਲਤ ਖਾਸ ਕਰਕੇ ਅਨੁਕੂਲ/ ਲਾਹੇਵੰਦੀ ਹੈ, ਕਿਉਂ ਜੋ ਪੁਲਸ ਅਧਾਰਤ ਜਗੀਰੂ ਇੱਕ-ਪੁਰਖੀ ਰਾਜ ਦੇ ਬਗਾਵਤੀ ਦਫਤਰਸ਼ਾਹੀ ਨੇ ਬੇਚੈਨੀ, ਅਸੰਤੁਸ਼ਟਤਾ ਅਤੇ ਦੁਰਾਚਾਰ ਵਿਰੁੱਧ ਖ਼ਫਗੀ ਨੂੰ ਜਨਮ ਦਿਤਾ ਹੈ, ਇਥੋਂ ਤੀਕਰ ਕਿ ਇਹ ਬੇਚੈਨੀ ਪਾਦਰੀ ਜਮਾਤ ਵਿੱਚ ਵੀ ਹੈ। ਰੂਸੀ 'ਆਰਥੋਡੌਕਸ' ਪਾਦਰੀ ਭਾਵੇਂ ਕਿੰਨੇ ਵੀ ਬੇਸਮਝ ਅਤੇ ਨਿਕੰਮੇ ਹੋਣ, ਪਰ ਉਹ ਵੀ ਰੂਸ ਵਿੱਚ ਪੁਰਾਣੀ, ਮੱਧਕਾਲੀ ਵਿਵਸਥਾ ਦੇ ਪਤਨ ਦੀ ਗਰਜ ਕਾਰਨ ਜਾਗ ਪਏ ਹਨ। ਇਥੋਂ ਤੀਕਰ ਕਿ ਉਹ ਵੀ ਅਜ਼ਾਦੀ ਦੀ ਮੰਗ ਵਿੱਚ ਸ਼ਾਮਲ ਹੋ ਰਹੇ ਹਨ, ਅਫਸਰਸ਼ਾਹੀ ਅਮਲਾਂ ਅਤੇ ਦਫਤਰਸ਼ਾਹੀ ਵਿਰੁੱਧ, ਅਤੇ 'ਰੱਬ ਦੇ ਗੋਲਿਆਂ' ਉੱਪਰ ਪੁਲਸ ਲਈ ਮੁਖਬਰੀ ਦੇ ਲਾਏ ਗਏ ਕਾਰਜ ਵਿਰੁੱਧ ਰੋਸ ਪ੍ਰਗਟ ਕਰ ਰਹੇ ਹਨ। ਸਾਨੂੰ ਸਮਾਜਵਾਦੀਆਂ ਨੂੰ ਇਸ ਲਹਿਰ ਦੀ ਸਹਾਇਤਾ ਕਰਨੀ ਚਾਹੀਦੀ ਹੈ ਈਮਾਨਦਾਰ, ਖਰੇ ਤੇ ਨਿਰਛਲ ਪਾਦਰੀਆਂ ਦੀਆਂ ਮੰਗਾਂ ਨੂੰ ਨੇਪਰੇ ਚੜ੍ਹਾਉਣ ਵਿੱਚ ਮਦਦ ਕਰਨੀ ਚਾਹੀਦੀ ਹੈ ਅਤੇ ਉਹਨਾਂ ਤੋਂ ਇਹ ਮੰਗ ਕਰਦੇ ਹੋਏ ਕਿ ਉਹ ਧਰਮ ਤੇ ਪੁਲਸ ਵਿਚਕਾਰ ਸਾਰੇ ਰਿਸ਼ਤੇ ਤੋੜ ਲੈਣ, ਉਹਨਾਂ ਨੂੰ ਅਜ਼ਾਦੀ ਬਾਰੇ ਆਪਣੇ ਸ਼ਬਦਾਂ 'ਤੇ ਪਹਿਰਾ ਦੇਣ ਤੇ ਮਜ਼ਬੂਰ ਕਰਨਾ ਚਾਹੀਦਾ ਹੈ। ਜੇਕਰ ਤੁਸੀਂ ਈਮਾਨਦਾਰ ਹੋ, ਤਦ ਉਸ ਹਾਲਤ ਵਿੱਚ ਤੁਹਾਨੂੰ ਕਲੀਸਾ ਤੇ ਰਾਜ ਵਿੱਚ ਪੂਰਨ ਨਿਖੇੜ ਅਤੇ ਸਕੂਲ ਤੇ ਕਲੀਸਾ ਵਿੱਚ ਮੁਕੰਮਲ ਵੱਖਰਤਾ ਲਈ ਖੜੋਣਾ ਚਾਹੀਦਾ ਹੈ, ਏਦਾਂ ਹੀ ਤੁਹਾਨੂੰ ਧਰਮ ਨੂੰ ਉੱਕਾ-ਪੁੱਕਾ ਤੇ ਪੂਰਾ ਸੂਮ ਨਿੱਜੀ ਮਾਮਲਾ ਐਲਾਨੇ ਜਾਣ ਬਾਰੇ ਵੀ ਲੜਨਾ ਚਾਹੀਦਾ ਹੈ। ਤੇ ਜੇਕਰ ਤੁਸੀਂ ਅਜ਼ਾਦੀ ਲਈ ਇਹਨਾਂ ਠੋਸ ਮੰਗਾਂ ਨੂੰ ਨਹੀਂ ਮੰਨਦੇ, ਤਦ ਉਸ ਹਾਲਤ ਵਿੱਚ ਤੁਸੀਂ ਸਪਸ਼ਟ ਤੌਰ 'ਤੇ ਹਾਲੀ ਸ਼ੰਕਿਆਂ ਦੀਆਂ ਰਵਾਇਤਾਂ ਦੇ ਗੁਲਾਮ ਹੋ, ਤੇ ਇਸ ਕਾਰਨ ਹੀ ਤੁਸੀਂ ਹਾਲੀ ਆਪਣੀਆਂ ਅਰਾਮਦੇਹ ਸਰਕਾਰੀ ਨੌਕਰੀਆਂ ਅਤੇ ਸਰਕਾਰ ਤੋਂ ਹਾਸਲ ਹੋਣ ਵਾਲ਼ੀਆਂ ਆਮਦਨਾਂ ਨਾਲ਼ ਬੱਝੇ ਹੋਏ ਹੋ, ਅਤੇ ਇਸ ਸੂਰਤ ਵਿੱਚ ਤੁਹਾਨੂੰ ਆਪਣੇ ਹਥਿਆਰ ਦੀ ਆਤਮਕ ਸ਼ਕਤੀ 'ਤੇ ਵਿਸ਼ਵਾਸ ਨਹੀਂ ਹੈ ਅਤੇ ਤੁਸੀਂ ਰਾਜ ਤੋਂ ਰਿਸ਼ਵਤਾਂ ਲਈ ਜਾ ਰਹੇ ਹੋ ਅਤੇ ਉਸ ਸਥਿਤੀ ਵਿੱਚ ਸਾਰੇ ਰੂਸ ਦੇ ਸੁਚੇਤ ਮਿਹਨਤਕਸ਼ ਤੁਹਾਡੇ ਨਾਲ਼ ਬੇਕਿਰਕ ਜੰਗ ਦਾ ਐਲਾਨ ਕਰਦੇ ਹਨ।

ਜਿਥੋਂ ਤੀਕਰ ਸਮਾਜਵਾਦੀ ਪ੍ਰੋਲੇਤਾਰੀਆਂ ਦੀ ਪਾਰਟੀ ਦਾ ਸਬੰਧ ਹੈ, ਧਰਮ ਇੱਕ ਨਿੱਜੀ ਮਾਮਲਾ ਨਹੀਂ। ਸਾਡੀ 'ਪਾਰਟੀ' ਮਿਹਨਤਕਸ਼ ਜਮਾਤ ਦੀ ਅਜ਼ਾਦੀ ਲਈ ਜੂਝਦੇ ਜਮਾਤ-ਚੇਤੰਨ ਤੇ ਪ੍ਰੋਢ ਘੁਲਾਟੀਆਂ ਦਾ ਇਕੱਠ ਜਾਂ ਸਮੂਹ ਹੈ। ਅਜਿਹਾ ਸਮੂਹ ਜਮਾਤੀ-

ਚੇਤੰਨਤਾ ਦੀ ਘਾਟ, ਅਤੇ ਧਾਰਮਿਕ ਅਕੀਦਿਆਂ ਦੇ ਰੂਪ ਵਿੱਚ ਗਿਆਨ-ਉਨਤੀ-ਵਿਰੋਧ ਜਾਂ ਅਗਿਆਨਤਾ ਨੂੰ ਅੱਖੋਂ-ਪਰੋਖੇ ਨਹੀਂ ਕਰ ਸਕਦਾ ਅਤੇ ਨਾ ਹੀ ਉਸ ਨੂੰ ਇੰਜ ਕਰਨਾ ਚਾਹੀਦਾ ਹੈ। ਅਸੀਂ ਕਲੀਸਾ ਦੀ ਪੂਰਨ ਉਥਾਪਣਾ ( ਸਰਕਾਰ ਤੋਂ ਵੱਖ ਕੀਤੇ ਜਾਣ) ਦੀ ਮੰਗ ਕਰਦੇ ਹਾਂ ਤਾਂ ਜੋ ਉਸ ਧਾਰਮਕ ਧੁੰਦ ਦਾ ਟਾਕਰਾ ਸ਼ੁੱਧ ਸਿਧਾਂਤਕ ਅਤੇ ਨਿਰੇ ਸਿਧਾਂਤਕ ਹਥਿਆਰਾਂ, ਆਪਣੀ ਪ੍ਰੈੱਸ ਅਤੇ ਮੂੰਹੋਂ-ਬੋਲੇ ਸ਼ਬਦਾਂ ਦੁਆਰਾ ਕਰਨ ਦੇ ਯੋਗ ਹੋ ਸਕੀਏ। ਪਰ ਅਸੀਂ ਆਪਣਾ ਸਮੂਹ ਜਾਂ ਸੰਸਥਾ, ਰੂਸੀ ਸੋਸ਼ਲ-ਡੈਮੋਕ੍ਰੇਟਕ ਲੇਬਰ ਪਾਰਟੀ, ਕਾਮਿਆਂ ਨਾਲ਼ ਹੋ ਰਹੇ ਹਰੇਕ ਧਾਰਮਕ ਛਲ ਵਿਰੁੱਧ ਅਜਿਹੇ ਘੋਲ਼ ਲਈ ਹੀ ਸਥਾਪਤ ਕੀਤੀ ਸੀ ਅਤੇ ਸਾਡੇ ਲਈ ਸਿਧਾਂਤਕ ਘੋਲ਼ ਇੱਕ ਨਿੱਜੀ ਮਾਮਲਾ ਨਹੀਂ ਹੈ, ਸਗੋਂ ਇਹ ਸਮੁੱਚੇ ਪ੍ਰੋਲੇਤਾਰੀਆਂ ਦਾ ਮਾਮਲਾ ਹੈ।

ਜੇ ਗੱਲ ਇੰਜ ਦੀ ਹੈ, ਤੇ ਫੇਰ ਅਸੀਂ ਆਪਣੇ 'ਪ੍ਰੋਗਰਾਮ' ਵਿੱਚ ਇਹ ਐਲਾਨੀਆ ਕਿਉਂ ਨਹੀਂ ਕਹਿੰਦੇ ਕਿ ਅਸੀਂ ਨਾਸਤਕ ਹਾਂ ? ਭਲਾ ਅਸੀਂ ਈਸਾਈਆਂ ਅਤੇ ਰੱਬ ਨੂੰ ਮੰਨਣ ਵਾਲ਼ੇ ਦੂਜੇ ਸ਼ਰਧਾਲੂਆਂ ਲਈ ਆਪਣੀ 'ਪਾਰਟੀ' ਵਿੱਚ ਸ਼ਾਮਲ ਹੋਣ 'ਤੇ ਰੋਕ ਕਿਉਂ ਨਹੀਂ ਲਾਉਂਦੇ ?

ਇਸ ਸਵਾਲ ਦਾ ਜਵਾਬ, ਬੁਰਜੂਆ ਡੈਮੋਕ੍ਰੇਟਾਂ ਅਤੇ 'ਸੋਸ਼ਲ ਡੈਮੋਕ੍ਰੇਟਾਂ' ਦੁਆਰਾ ਧਰਮ ਦੇ ਸਵਾਲ ਨੂੰ ਪੇਸ਼ ਕਰਨ ਦੇ ਢੰਗਾਂ ਵਿੱਚ ਮਹੱਤਵਪੂਰਨ ਵਖਰੇਵੇਂ ਨੂੰ ਦਰਸਾਉਣ ਅਤੇ ਉਸ ਦੀ ਵਿਆਖਿਆ ਕਰਨ ਵਿੱਚ ਸਹਾਈ ਸਿੱਧ ਹੋਵੇਗਾ।

ਸਾਡਾ 'ਪ੍ਰੋਗਰਾਮ' ਸਮੁੱਚੇ ਰੂਪ ਵਿੱਚ ਵਿਗਿਆਨਕ, ਅਤੇ ਇਸ ਤੋਂ ਬਿਨਾਂ ਪਦਾਰਥਵਾਦੀ, ਸੰਸਾਰ ਦ੍ਰਿਸ਼ਟੀਕੋਣ 'ਤੇ ਅਧਾਰਤ ਹੈ। ਸਾਡੇ 'ਪ੍ਰੋਗਰਾਮ' ਦੀ ਵਿਆਖਿਆ ਵਿੱਚ, ਇਸ ਲਈ ਲਾਜ਼ਮੀ ਤੌਰ 'ਤੇ ਧਾਰਮਕ ਧੁੰਦ ਦੀਆਂ ਅਸਲ ਇਤਿਹਾਸਕ ਤੇ ਆਰਥਕ ਜੜ੍ਹਾਂ ਦੀ ਵਿਆਖਿਆ ਸ਼ਾਮਲ ਹੈ। ਸਾਡੇ ਪ੍ਰਾਪੇਗੰਡੇ ਵਿੱਚ ਅਨੀਸ਼ਵਰਵਾਦ ਦਾ ਪ੍ਰਚਾਰ ਵੀ ਸ਼ਾਮਲ ਹੋਣਾ ਲਾਜ਼ਮੀ ਹੈ ; ਹੁਣ ਸਾਡੀ 'ਪਾਰਟੀ' ਦੇ ਕਾਰਜ-ਖੇਤਰਾਂ ਵਿੱਚੋਂ ਇੱਕ ਢੁਕਵੇਂ ਵਿਗਿਆਨਕ ਸਾਹਿਤ ਦੀ ਪ੍ਰਕਾਸ਼ਨਾ ਦਾ ਹੋਣਾ ਚਾਹੀਦਾ ਹੈ, ਜਿਸ ਦੇ ਛਪਣ ਉੱਪਰ ਇੱਕ-ਪੁਰਖੀ ਜਗੀਰੂ ਸਰਕਾਰ ਨੇ ਪੂਰੀ ਪਬੰਦੀ ਲਾ ਰਖੀ ਹੈ ਅਤੇ ਜਿਸ ਨੂੰ ਦਬਾਇਆ ਜਾਂਦਾ ਹੈ। ਹੁਣ ਸਾਨੂੰ ਸ਼ਾਇਦ ਜਰਮਨ ਸਮਾਜਵਾਦੀਆਂ ਨੂੰ ਏਂਗਲਜ਼ ਦੁਆਰਾ ਦਿੱਤੀ ਗਈ ਸਲਾਹ 'ਤੇ ਚੱਲਣਾ ਪਵੇਗਾ ਕਿ ਅਠਾਰਵੀਂ ਸਦੀ ਦੇ 'ਫਰਾਂਸਿਸੀ ਪ੍ਰਬੰਧਾਂ' ਅਤੇ ਨਾਸਤਕਾਂ ਦੇ ਸਾਹਿਤ ਨੂੰ ਉਲਥਾਇਆ ਅਤੇ ਵੱਡੇ ਪੈਮਾਨੇ ਤੇ ਵੰਡਿਆ ਜਾਣਾ ਚਾਹੀਦਾ ਹੈ।*

---

* ਜਿਸ ਲੇਖ ਦਾ ਹਵਾਲਾ ਦਿੱਤਾ ਗਿਆ ਹੈ, ਉਸ ਦਾ ਨਾਂ 'ਫਲੂਚਲਿੰਗਜ਼-ਲਿਤ੍ਰੇਚਰ ਹੈ ਤੇ ਉਹ ਫਰਾਂਸੀਸੀ ਪਦਾਰਥਵਾਦੀ ਫਲਸਫ਼ੀਆਂ ਕਿਦੇਰੋ, ਹੌਲਬਾਖ, ਹੈਲਵੇਸ਼ੀਅਸ ਅਤੇ ਹੋਰਨਾਂ ਬਾਰੇ ਸੀ। ਇਸ ਲੇਖ ਵਿੱਚ ਏਂਗਲਜ਼ ਨੇ ਸੁਝਾਅ ਦਿਤਾ ਸੀ ਕਿ 'ਪਿਛਲੀ ਸਦੀ ਦੇ ਸ਼ਾਨਦਾਰ ਫਰਾਂਸੀਸੀ ਪਦਾਰਥਵਾਦੀ ਸਾਹਿਤ ਨੂੰ ਮਿਹਨਤਕਸ਼ਾਂ ਦੀ ਬਹੁਗਿਣਤੀ ਵਿੱਚ ਵੰਡਣ ਵੱਲ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਜੋ ਕਿ ਹਾਲੀ ਵੀ ਰੂਪ ਤੇ ਵਿਸ਼ੇ-ਵਸਤੂ ਦੇ ਪੱਖੋਂ ਫਰਾਂਸੀਸੀ ਆਤਮਾ ਦੀ ਮਹਾਨਤਮ ਪ੍ਰਾਪਤੀ ਹੈ ਅਤੇ ਜਿਸ ਦਾ ਵਿਸ਼ਾ-ਵਸਤੂ, ਉਸ ਸਮੇਂ ਦੇ ਸਾਇੰਸ ਦੇ ਪੱਧਰ ਨੂੰ ➪

ਪਰ ਕਿਸੇ ਵੀ ਸੂਰਤ ਵਿੱਚ ਸਾਨੂੰ ਧਾਰਮਕ ਸਵਾਲ ਨੂੰ, ਇੱਕ ਅਮੂਰਤ (ਖਿਆਲੀ), ਆਦਰਸ਼ਕ ਫੈਸ਼ਨ ਵਜੋਂ ਜਮਾਤੀ ਘੋਲ਼ ਨਾਲ਼ ਨਾ ਜੁੜੇ ਇੱਕ 'ਬੌਧਿਕ' ਸਵਾਲ ਵਜੋਂ, ਜਿਵੇਂ ਕਿ ਬੁਰਜੂਆਜ਼ੀ ਵਿੱਚੋਂ ਆਏ ਅਤਿਵਾਦੀ-ਡੈਮੋਕ੍ਰੈਟ ਆਮ ਤੌਰ 'ਤੇ ਪੇਸ਼ ਕਰਦੇ ਹਨ, ਪੇਸ਼ ਕਰਨ ਦੀ ਗਲਤੀ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ। ਇਹ ਸੋਚਣਾ (ਬੇਵਕੂਫੀ) ਬੇਸਮਝੀ ਹੋਏਗਾ, ਕਿ ਮਿਹਨਤਕਸ਼ ਲੋਕਾਂ 'ਤੇ ਕਦੀ ਨਾ ਖਤਮ ਹੋਣ ਵਾਲ਼ੇ ਅਤੇ ਸਖਤ-ਜਾਨ ਬਨਾਉਣ ਵਾਲ਼ੇ ਜਬਰ 'ਤੇ ਅਧਾਰਤ ਇੱਕ ਸਮਾਜ ਵਿੱਚ ਨਿਰੇ ਪ੍ਰਾਪੇਗੰਡਾ ਦੇ ਤਰੀਕਿਆਂ ਦੁਆਰਾ ਮਜ਼੍ਹਬੀ ਪੱਖਪਾਤੀ ਵਿਚਾਰਾਂ ਨੂੰ ਖਿੰਡਾਇਆ ਜਾ ਸਕਦਾ ਹੈ। ਇਹ ਗੱਲ ਭੁਲਦੀ ਬੁਰਜੂਆਜ਼ੀ ਦੇ ਸੌੜੇਪਨ ਦੀ ਲਖਾਇਕ ਹੋਏਗੀ ਕਿ ਧਰਮ ਦਾ ਜੂਲ਼ਾ, ਜਿਸ ਦੇ ਭਾਰ ਹੇਠ ਮਨੁੱਖਤਾ ਦਬੀ ਹੋਈ ਹੈ, ਨਿਰਾ ਸਮਾਜ ਵਿਚਾਲੇ ਆਰਥਕ ਜੂਲ਼ੇ ਦਾ ਇੱਕ ਪਰਛਾਵਾਂ ਅਤੇ ਪੈਦਾਵਾਰ ਹੈ। ਪੈਂਫ਼ਲਟਾਂ ਦੀ ਗਿਣਤੀ ਭਾਵੇਂ ਕਿੰਨੀ ਵੀ ਹੋਵੇ ਅਤੇ ਪ੍ਰਚਾਰ ਦੀ ਮਾਤਰਾ ਭਾਵੇਂ ਕਿੰਨੀ ਵੀ ਹੋਵੇ, ਉਹ ਪ੍ਰੋਲੇਤਾਰੀਆਂ ਨੂੰ ਸੂਝ ਨਹੀਂ ਪ੍ਰਦਾਨ ਕਰ ਸਕਦੀ, ਜੇਕਰ ਉਹ ਸਰਮਾਏਦਾਰੀ ਦੀਆਂ ਹਨੇਰੀਆਂ ਸ਼ਕਤੀਆਂ ਵਿਰੁੱਧ ਆਪਣੇ ਘੋਲ਼ ਦੁਆਰਾ ਆਪ ਪ੍ਰਬੁੱਧ ਨਹੀਂ ਹੁੰਦਾ। ਧਰਤੀ 'ਤੇ ਸਵਰਗ ਦੀ ਸਥਾਪਨਾ ਲਈ ਦੱਬੀ ਕੁਚਲੀ ਜਮਾਤ ਦੀ ਇਸ ਅਸਲ ਇਨਕਲਾਬੀ ਘੋਲ਼ ਵਿੱਚ ਏਕਤਾ, ਸਾਡੇ ਵਾਸਤੇ ਅਕਾਸ਼ ਵਿੱਚ ਸਵਰਗ ਬਾਰੇ ਪ੍ਰੋਲੇਤਾਰੀ ਰਾਇ ਦੀ ਏਕਤਾ ਨਾਲ਼ੋਂ ਵਧੇਰੇ ਮਹੱਤਵਪੂਰਨ ਹੈ।

ਇਹ ਹੀ ਕਾਰਨ ਹੈ ਕਿ ਅਸੀਂ ਆਪਣੇ 'ਪ੍ਰੋਗਰਾਮ' ਵਿੱਚ ਆਪਣੇ ਅਨੀਸ਼ਵਰਵਾਦ (ਨਾਸਤਕਤਾ) ਨੂੰ ਸ਼ਾਮਲ ਨਹੀਂ ਕੀਤਾ ਤੇ ਨਾ ਹੀ ਸਾਨੂੰ ਉਹ ਕਰਨਾ ਚਾਹੀਦਾ ਹੈ ; ਇਸੇ ਹੀ ਕਾਰਨ ਅਸੀਂ ਉਹਨਾਂ ਪ੍ਰੋਲੇਤਾਰੀਆਂ ਨੂੰ 'ਪਾਰਟੀ' ਨਾਲ਼ ਸਬੰਧਤ ਹੋਣ ਤੋਂ ਨਹੀਂ ਰੋਕਦੇ ਤੇ ਸਾਨੂੰ ਰੋਕਣਾ ਵੀ ਨਹੀਂ ਚਾਹੀਦਾ, ਜਿਨ੍ਹਾਂ ਨੇ ਹਾਲੀ ਵੀ ਪੁਰਾਣੇ ਪੱਖ-ਪਾਤੀ ਵਿਚਾਰਾਂ ਦੇ ਨਿਸ਼ਾਨ ਕਾਇਮ ਰੱਖੇ ਹੋਏ ਹਨ। ਸਾਨੂੰ ਹਮੇਸ਼ਾ ਵਿਗਿਆਨਕ ਜਗਤ ਦ੍ਰਿਸ਼ਟੀਕੋਣ ਨੂੰ ਪ੍ਰਚਾਰਨਾ ਚਾਹੀਦਾ ਹੈ, ਅਤੇ ਸਾਡੇ ਲਈ ਵੱਖ ਵੱਖ 'ਈਸਾਈਆਂ' ਦੀ ਅਸੰਗਤੀ ਦਾ ਟਾਕਰਾ ਕਰਨ ਲਈ ਇਹ ਜ਼ਰੂਰੀ ਵੀ ਹੈ। ਪਰ ਇਸ ਦਾ ਉੱਕਾ ਹੀ ਇਹ ਭਾਵ ਨਹੀਂ ਕਿ ਧਰਮ ਦੇ ਸਵਾਲ ਨੂੰ ਪਹਿਲੇ ਨੰਬਰ 'ਤੇ ਰੱਖਿਆ ਜਾਏ, ਜਿਥੇ ਕਿ ਉਸ ਦਾ ਕੋਈ ਸਬੰਧ ਹੀ ਨਹੀਂ, ਨਾ ਹੀ ਇਸ ਦਾ ਇਹ ਭਾਵ ਹੈ ਕਿ ਅਸੀਂ ਇਨਕਲਾਬੀ ਆਰਥਕ ਤੇ ਸਿਆਸੀ ਜੱਦੋਜਹਿਦ ਨੂੰ ਤੀਜੇ ਦਰਜੇ ਦੇ ਘਟੀਆ ਰਾਇ ਜਾਂ ਫਜ਼ੂਲ ਵਿਚਾਰਾਂ ਕਾਰਨ ਜੋ ਤੇਜ਼ੀ ਨਾਲ਼ ਸਾਰੀ ਸਿਆਸੀ ਮਹੱਤਤਾ ਗਵਾ ਰਹੇ ਹੋਣ, ਅਤੇ ਜੋ ਆਰਥਕ ਵਿਕਾਸ ਕਾਰਨ ਫਜ਼ੂਲ ਕੂੜੇ ਵਜੋਂ ਹੂੰਝੇ ਜਾ ਰਹੇ ਹੋਣ, ਦੋਫਾੜ ਕਰ ਦਈਏ।

ਹਰੇਕ ਥਾਂ ਪ੍ਰਤਿਗਾਮੀ (ਪਿਛਾਂਹ-ਖਿਚੂ) ਬੁਰਜੂਆਜ਼ੀ ਨੇ ਧਾਰਮਕ ਝਗੜਿਆਂ ਨੂੰ ਹਵਾ ਦਿੱਤੀ ਹੈ, ਅਤੇ ਹੁਣ ਉਹ ਰੂਸ ਵਿੱਚ ਇੰਝ ਕਰਨ ਲੱਗ ਪਈ ਹੈ— ਤੇ ਉਹ ਏਦਾਂ ਉਨ੍ਹਾਂ ਅਸਲ ਮਹੱਤਵਪੂਰਨ ਅਤੇ ਬੁਨਿਆਦੀ ਆਰਥਕ ਤੇ ਸਿਆਸੀ ਸਮੱਸਿਆਵਾਂ ਵੱਲੋਂ ਲੋਕਾਂ

---

↳ ਤਕਦੇ ਹੋਏ, ਅੱਜ ਵੀ ਉੱਚੀ ਪੱਧਰ ਦਾ ਹੈ ਅਤੇ ਉਸ ਦਾ ਰੂਪ ਅਜੇ ਵੀ ਲਾ-ਮਿਸਾਲ ਹੈ।"

ਦਾ ਧਿਆਨ ਪਰੇ ਹਟਾਉਣ ਲਈ ਕਰ ਰਹੀ ਹੈ, ਜਿਨ੍ਹਾਂ ਨੂੰ ਸਮੁੱਚੀ—ਰੂਸੀ ਪ੍ਰੋਲੇਤਾਰੀਆ ਇਨਕਲਾਬੀ ਘੋਲ਼ ਵਿੱਚ ਇੱਕਮੁਠ ਹੋ ਕੇ ਅਮਲੀ ਰੂਪ ਵਿੱਚ ਸੁਲਝਾ ਰਿਹਾ ਹੈ। ਪ੍ਰੋਲੇਤਾਰੀ ਤਾਕਤਾਂ ਨੂੰ ਪਾੜਨ ਦੀ ਇਹ ਪ੍ਰਤੀਗਾਮੀ ਨੀਤੀ, ਜੋ ਹੁਣ ਮੁੱਖ ਤੌਰ 'ਤੇ 'ਕਾਲ਼ੇ ਸੈਂਕੜੇ' ਕਤਲੇਆਮਾਂ ਦੇ ਰੂਪ ਵਿੱਚ ਸਾਹਮਣੇ ਆਈ ਹੈ, ਕੱਲ ਨੂੰ ਹੋਰ ਸੂਖ਼ਮ ਰੂਪ ਧਾਰਨ ਕਰ ਸਕਦੀ ਹੈ। ਅਸੀਂ, ਹਰ ਹਾਲਤ ਵਿੱਚ ਇਸ ਦਾ ਸ਼ਾਂਤ-ਚਿਤ ਹੋ, ਲਗਾਤਾਰ ਠਰ੍ਹੰਮੇ ਨਾਲ਼ ਪ੍ਰੋਲੇਤਾਰੀ ਯਕ-ਜਹਿਤੀ ਅਤੇ ਵਿਗਿਆਨਕ ਜਗਤ-ਦ੍ਰਿਸ਼ਟੀਕੋਣ ਦੇ ਪ੍ਰਚਾਰ ਦੁਆਰਾ— ਅਜਿਹੇ ਪ੍ਰਚਾਰ ਦੁਆਰਾ ਜਿਸ ਵਿੱਚ ਕੋਈ ਦੂਜੇ ਮਤਭੇਦ ਉਪਜਣ ਦੀ ਸੰਭਾਵਨਾ ਨਾ ਹੋਵੇ— ਵਿਰੋਧ ਕਰਾਂਗੇ।

ਜਿਥੋਂ ਤੀਕਰ ਰਾਜ ਦਾ ਸਬੰਧ ਹੈ, ਇਨਕਲਾਬੀ ਪ੍ਰੋਲੇਤਾਰੀਆ ਧਰਮ ਨੂੰ ਇੱਕ ਸੱਚਮੁਚ ਦਾ ਨਿੱਜੀ ਮਾਮਲਾ ਬਨਾਉਣ ਵਿੱਚ ਕਾਮਯਾਬ ਹੋਏਗਾ ਅਤੇ ਇਸ ਸਿਆਸੀ ਪ੍ਰਬੰਧ ਵਿੱਚ, ਮੱਧਕਾਲੀ ਉੱਲੀ ਲਾਹ ਕੇ ਪ੍ਰੋਲੇਤਾਰੀਆ ਮਨੁੱਖਤਾ ਨੂੰ ਧਾਰਮਕ ਜਿਲ੍ਹਣ ਵਿੱਚ ਫਸਾਉਣ ਦੇ ਅਸਲ ਸ੍ਰੋਤ, ਆਰਥਕ ਗੁਲਾਮੀ ਦੇ ਉੱਕਾ ਖਾਤਮੇ ਲਈ ਇੱਕ ਵੱਡੇ ਪੈਮਾਨੇ ਦੀ ਖੁੱਲ੍ਹੀ ਲੜਾਈ ਅਰੰਭ ਕਰੇਗਾ।

ਨੋਵਾਇਆ ਜ਼ਿਜ਼ਨ ਨੰ. 28
3 ਦਸੰਬਰ, 1905
ਸਹੀ: ਨ. ਲੈਨਿਨ

ਸਮੁਚੀਆਂ ਕਿਰਤਾਂ, ਜਿਲਦ-10
ਸਫੇ 83-87

# ਲਿਓ ਤਾਲਸਤਾਏ, ਰੂਸੀ ਇਨਕਲਾਬ ਦੀ ਆਰਸੀ ਵਜੋਂ

ਮਹਾਨ ਕਲਾਕਾਰ ਨੂੰ ਇਨਕਲਾਬ ਨਾਲ਼ ਸਮਰੂਪ ਕਰਨਾ, ਜਿਸ ਨੂੰ ਉਹ ਸਪਸ਼ਟ ਰੂਪ ਵਿੱਚ ਸਮਝਣੋਂ ਅਸਮਰੱਥ ਰਿਹਾ ਅਤੇ ਜਿਸ ਤੋਂ ਉਹ ਪਰ੍ਹੇ ਲਾਂਭੇ ਰਿਹਾ ਹੋਵੇ, ਪਹਿਲੀ ਨਜ਼ਰੇ ਅਜੀਬ ਤੇ ਬਣਾਉਟੀ ਲੱਗੇਗਾ। ਅਜਿਹੇ ਸ਼ੀਸ਼ੇ (ਆਰਸੀ) ਨੂੰ ਜੋ ਚੀਜ਼ਾਂ ਨੂੰ ਸਹੀ ਰੂਪ ਵਿੱਚ ਪ੍ਰਤਿਬਿੰਬਤ ਨਾ ਕਰੇ, ਸ਼ੀਸ਼ਾ ਨਹੀਂ ਕਿਹਾ ਜਾ ਸਕਦਾ। ਸਾਡਾ ਇਨਕਲਾਬ, ਤਾਂ ਇੱਕ ਉੱਕੀ ਹੀ ਗੁੰਝਲਦਾਰ ਚੀਜ਼ ਹੈ। ਇਸ ਦੀ ਸਿੱਧੀ ਸਿਰਜਣਾ ਕਰਨ ਅਤੇ ਇਸ ਵਿੱਚ ਹਿੱਸਾ ਲੈਣ ਵਾਲ਼ੇ ਲੋਕਾਂ ਵਿੱਚੋਂ ਬਹੁਤ ਸਾਰੇ ਸਮਾਜਕ ਤੱਤ ਅਜਿਹੇ ਹਨ ਜਿਨ੍ਹਾਂ ਨੇ ਪ੍ਰਤੱਖ ਰੂਪ ਵਿੱਚ ਜੋ ਹੋ ਰਿਹਾ ਹੈ ਇਸ ਨੂੰ ਨਹੀਂ ਸਮਝਿਆ ਅਤੇ ਉਹ ਉਨ੍ਹਾਂ ਅਸਲ ਇਤਿਹਾਸਕ ਕਾਰਜਾਂ ਤੋਂ ਲਾਂਭੇ ਖੜੇ ਹਨ, ਜਿਨ੍ਹਾਂ ਦਾ ਸਾਹਮਣਾ ਉਨ੍ਹਾਂ ਨੂੰ ਘਟਨਾ-ਚੱਕਰ ਕਾਰਨ ਕਰਨਾ ਪੈ ਰਿਹਾ ਹੈ ਅਤੇ ਜੇਕਰ ਸਾਡੇ ਸਾਹਮਣੇ ਸੱਚਮੁਚ ਇੱਕ ਮਹਾਨ ਕਲਾਕਾਰ ਹੋਵੇ, ਤਦ ਉਸ ਦੀ ਕਿਰਤ ਵਿੱਚ ਘੱਟੋ ਘੱਟ ਇਨਕਲਾਬ ਦੇ ਕੁਝ ਲਾਜ਼ਮੀ ਤੱਤ ਜ਼ਰੂਰ ਪ੍ਰਤਿਬਿੰਬਤ ਹੋਣਗੇ।

ਰੂਸ ਦਾ ਕਨੂੰਨੀ ਪ੍ਰੈਸ, ਭਾਵੇਂ ਉਸ ਦੇ ਸਫੇ ਤਾਲਸਤਾਏ ਦੀ ਅੱਸੀਵੀਂ ਵਰ੍ਹੇ-ਗੰਢ ਸਮੇਂ ਲੇਖਾਂ, ਖ਼ਤਾਂ ਅਤੇ ਟਿੱਪਣੀਆਂ ਨਾਲ਼ ਭਰੇ ਪਏ ਹਨ, ਉਸ ਦੀਆਂ ਰਚਨਾਵਾਂ ਦੇ ਰੂਸੀ ਇਨਕਲਾਬ ਅਤੇ ਉਸ ਦੀਆਂ ਚਾਲਕ ਸ਼ਕਤੀਆਂ ਦੇ ਚਰਿੱਤਰ ਪੱਖੋਂ ਵਿਸ਼ਲੇਸ਼ਣ ਕਰਨ ਵਿੱਚ ਉੱਕਾ ਦਿਲਚਸਪੀ ਨਹੀਂ ਰਖਦਾ। ਇਹ ਪ੍ਰੈਸ ਸਮੁੱਚੇ ਤੌਰ 'ਤੇ ਘਿਨਾਉਣੇ ਦੰਭ ਨਾਲ਼ ਨਿਘਰ ਗਿਆ ਹੈ, ਅਤੇ ਇਹ ਦੰਭ ਵੀ ਦੋ ਭਾਂਤ ਦਾ ਹੈ : ਸਰਕਾਰੀ ਅਤੇ ਉਦਾਰ (ਲਿਬਰਲ)। ਪਹਿਲੇ ਭਾਂਤ ਦਾ ਬੇਢੰਗਾ ਦੰਭ ਜ਼ਮੀਰ-ਫਰੋਸ਼ ਭਾੜੇ ਦੇ ਟੱਟੂ ਦਾ ਹੈ, ਜਿਸ ਨੂੰ ਬੀਤੇ ਕੱਲ੍ਹ ਲਿਓ ਤਾਲਸਤਾਏ ਦੇ ਪਿਛੇ ਪਾਇਆ ਗਿਆ, ਅਤੇ ਜਿਸਨੂੰ ਅਜਕੱਲ ਇਹ ਦਰਸਾਉਣ ਦੇ ਹੁਕਮ ਮਿਲੇ ਹਨ ਕਿ ਤਾਲਸਤਾਏ ਇੱਕ ਦੇਸ਼ ਭਗਤ ਹੈ, ਸੋ ਇਸ ਲਈ ਯੂਰਪ ਦੀਆਂ ਨਜ਼ਰਾਂ ਸਾਹਵੇਂ ਸ਼ਿਸ਼ਟਤਾਈਆਂ ਅਪਨਾਉਣ ਦੇ ਯਤਨ ਕੀਤੇ ਜਾਣ। ਅਜਿਹੇ ਭਾੜੇ ਦੇ ਟੱਟੂਆਂ ਨੂੰ ਆਪਣੀਆਂ ਰਾਮ-ਕਹਾਣੀਆਂ ਪਾਉਣ ਲਈ ਮੁਆਵਜ਼ਾ ਦਿੱਤਾ ਜਾਂਦਾ ਹੈ, ਇਹ ਸਭ ਨੂੰ ਪਤਾ ਹੈ ਅਤੇ ਉਹ ਕਿਸੇ ਨੂੰ ਧੋਖਾ ਨਹੀਂ ਦੇ ਸਕਦੇ। ਇਸ ਤੋਂ ਕਿਤੇ ਵੱਧ ਸੁੱਘੜ, ਅਤੇ ਇਸ ਲਈ, ਕਿਤੇ ਵੱਧ ਮਾਰੂ ਅਤੇ ਖਤਰਨਾਕ ਲਿਬਰਲ ਦੰਭ ਹੈ। ਰੈਚ* ਦੇ ਕੈਡਿਟ**

---

* ਰੈਚ (ਕਥਨ ਸ਼ਕਤੀ)-ਵਿਧਾਨਕ -ਜਮਹੂਰੀ ਪਾਰਟੀ ਦਾ ਕੇਂਦਰੀ ਬੁਲਾਰਾ (ਆਰਗਨ)।

** ਕੈਡਿਟ- ਵਿਧਾਨਕ-ਜਮਹੂਰੀ ਪਾਰਟੀ ਦੇ ਮੈਂਬਰ ਇਹ ਰੂਸੀ ਲਿਬਰਲ-ਸ਼ਾਹਪ੍ਰਸਤ ਬੁਰਜੂਆਜੀ ਦੀ ਮੁੱਖ ਪਾਰਟੀ, ਅਕਤੂਬਰ ਸੋਸ਼ਲਿਸਟ ਇਨਕਲਾਬ ਦੀ ਜਿੱਤ ਪਿਛੋਂ ਇਨ੍ਹਾਂ ਨੇ ਉਲਟ ਇਨਕਲਾਬੀ ਬੁਰਜੂਆ ਅਤੇ ਜ਼ਿਮੀਦਾਰਾਂ ਦੀ ਸੋਵੀਅਤ ਸੱਤ੍ਹਾ ਵਿਰੁਧ ਹਥਿਆਰਬੰਦ ਘੋਲ਼ ਜਥੇਬੰਦ ਕਰਨ ਵਿੱਚ ਮਦਦ ਕੀਤੀ।

ਬਾਲਾਲਾਈਕਿਨਾਂ* ਨੂੰ ਸੁਣ ਕੇ ਇੱਕ ਬੰਦਾ ਇਹ ਸੋਚ ਸਕਦਾ ਹੈ ਕਿ ਤਾਲਸਤਾਏ ਲਈ ਉਨ੍ਹਾਂ ਦੀ ਹਮਦਰਦੀ ਬਿਲਕੁਲ ਮੁਕੰਮਲ ਅਤੇ ਤੀਬਰ ਭਾਂਤ ਦੀ ਹੈ। ਅਸਲ ਵਿੱਚ, ਉਨ੍ਹਾਂ ਦੇ ਗਿਣੇ-ਮਿਣੇ ਭਾਸ਼ਣ ਅਤੇ 'ਰੱਬ ਦੇ ਮਹਾਨ ਅਭਿਲਾਖੀ' ਬਾਰੇ ਲੱਛੇਦਾਰ ਸ਼ਬਦਾਵਲੀ ਸ਼ੁਰੂ ਤੋਂ ਲੈ ਕੇ ਅਖੀਰ ਤੀਕਰ ਕੂੜਾ ਹੈ, ਕਿਓਂ ਜੋ ਕੋਈ ਵੀ ਰੂਸੀ ਲਿਬਰਲ ਤਾਲਸਤਾਏ 'ਰੱਬ' ਵਿੱਚ ਯਕੀਨ ਨਹੀਂ ਰੱਖਦਾ, ਅਤੇ ਨਾ ਹੀ ਵਿਦਮਾਨ ਸਮਾਜਕ ਢਾਂਚੇ (ਪ੍ਰਬੰਧ) ਬਾਰੇ ਤਾਲਸਤਾਏ ਦੀ ਨੁਕਤਾਚੀਨੀ ਨਾਲ਼ ਹਮਦਰਦੀਆਂ ਰਖਦਾ ਹੈ। ਉਹ ਇੱਕ ਮਸ਼ਹੂਰ ਨਾਂ ਨਾਲ਼ ਆਪਣੀ ਸਿਆਸੀ ਸਾਖ ਵਧਾਉਣ ਲਈ ਆਪਣੇ ਆਪ ਨੂੰ ਜੋੜਦਾ ਹੈ, ਤਾਂ ਜੋ ਉਹ ਸਾਰੀ ਕੌਮ ਦੀ ਵਿਰੋਧੀ ਧਿਰ (ਆਪੋਜ਼ੀਸ਼ਨ) ਦੇ ਆਗੂ ਵਜੋਂ ਸਾਹਵੇਂ ਆ ਸਕੇ; ਉਹ ਅੜ੍ਹਕ-ਮੜ੍ਹਕ ਦੀ ਗਰਜ ਤੇ ਰੌਲੇ-ਰੱਪੇ ਵਿੱਚ, ਇਸ ਸਵਾਲ ਦੇ ਸਿਧੇ ਅਤੇ ਸਪਸ਼ਟ ਜਵਾਬ ਦੀ ਮੰਗ ਨੂੰ, ਡੋਬਣਾ ਚਾਹੁੰਦਾ ਹੈ ਕਿ : 'ਤਾਲਸਤਾਏਵਾਦ' ਦੀਆਂ ਮੋਟੀਆਂ ਮੋਟੀਆਂ ਅਸੰਗਤੀਆਂ ਦੇ ਕੀ ਕਾਰਨ ਹਨ, ਅਤੇ ਉਹ ਸਾਡੇ ਇਨਕਲਾਬ ਦੀਆਂ ਕਿਹੜੀਆਂ ਘਾਟਾਂ ਤੇ ਕਮਜ਼ੋਰੀਆਂ ਪ੍ਰਗਟਾਉਂਦੀਆਂ/ਦਰਸਾਉਂਦੀਆਂ ਹਨ ?

ਤਾਲਸਤਾਏ ਦੀਆਂ ਰਚਨਾਵਾਂ, ਵਿਚਾਰਾਂ, ਸਿਧਾਂਤਾਂ ਉਸ ਦੀ ਪਰਪਾਟੀ ਵਿਚਲੀਆਂ ਅਸੰਗਤੀਆਂ ਜਾਂ ਵਿਰੋਧਤਾਈਆਂ ਸੱਚਮੁਚ ਪ੍ਰੱਤਖ ਹਨ। ਇੱਕ ਪਾਸੇ, ਸਾਡੇ ਕੋਲ਼ ਮਹਾਨ ਕਲਾਕਾਰ ਹੈ, ਇੱਕ ਪ੍ਰਤਿਭਾਸ਼ੀਲ ਕਲਾਧਾਰੀ ਜਿਸ ਨਾ ਸਿਰਫ ਰੂਸੀ ਜੀਵਨ ਦੀ ਲਾਮਿਸਾਲ ਤਸਵੀਰ-ਕਸ਼ੀ ਕੀਤੀ ਹੈ, ਸਗੋਂ ਵਿਸ਼ਵ ਸਾਹਿਤ ਨੂੰ ਪਹਿਲੇ ਨੰਬਰ ਦੀ ਦੇਣ ਦਿਤੀ ਹੈ। ਦੂਜੇ ਪਾਸੇ, ਸਾਡੇ ਕੋਲ਼ ਇੱਕ ਜਗੀਰਦਾਰ ਹੈ ਜਿਸ 'ਤੇ ਈਸਾ ਛਾਇਆ ਹੋਇਆ ਹੈ। ਇੱਕ ਪਾਸੇ ਸਮਾਜਕ ਕੂੜ ਦੇ ਦੰਭ ਵਿਰੁੱਧ ਸ਼ਾਨਦਾਰ, ਭਰਪੂਰ ਖਰਾ ਅਤੇ ਸੱਚੇ ਦਿਲੋਂ ਨਿਕਲਿਆ ਰੋਸ (ਪ੍ਰੋਟੈਸਟ) ਹੈ; ਅਤੇ ਦੂਜੇ ਪਾਸੇ 'ਤਾਲਸਤਾਏਆਈ' ਅਰਥਾਤ ਮਾਂਦਾ ਪਿਆ, ਜਜ਼ਬਾਤੀ ਰੋਂਦੂ ਹੈ, ਜਿਸ ਨੂੰ ਰੂਸੀ ਦਾਨਸ਼ਵਰ (ਬੁੱਧੀਜੀਵੀ) ਕਿਹਾ ਜਾਂਦਾ ਹੈ; ਜੋ ਸ਼ਰੇਆਮ ਛਾਤੀ 'ਤੇ ਦੁਹਥੜਾਂ ਮਾਰ ਪਿਟਦਾ ਤੇ ਕੁਰਲਾਂਦਾ ਹੈ : 'ਮੈਂ ਇੱਕ ਬੁਰਾ ਪਾਪੀ ਜਿਉੜਾ ਹਾਂ, ਪਰ ਮੈਂ ਨੈਤਿਕ (ਇਖ਼ਲਾਕੀ) ਸ੍ਵੈ-ਪੂਰਨਤਾ ਦਾ ਅਭਿਆਸ ਕਰ ਰਿਹਾ ਹਾਂ ; ਮੈਂ ਹੁਣ ਅੱਗੋਂ ਮਾਸ ਨਹੀਂ ਖਾਵਾਂਗਾ, ਮੈਂ ਹੁਣ ਚਲਾਂ ਦੇ ਕਤਲੰਮੇ ਖਾਂਦਾ ਹਾਂ ?" ਇੱਕ ਹੱਥ, ਸਰਮਾਏਦਾਰੀ ਲੁੱਟਚੋਂਘ ਦੀ ਬੇਰਹਿਮੀ ਭਰੀ ਅਲੋਚਨਾ, ਸਰਕਾਰੀ ਅਤਿਆਚਾਰ, ਅਦਾਲਤਾਂ ਤੇ ਰਾਜ-ਪ੍ਰਸ਼ਾਸਨ ਦੇ ਢੌਂਗ ਦੇ ਪਾਜ ਉਘਾੜਨ ਦੀ ਗੱਲ, ਅਤੇ ਦੌਲਤ ਦੇ ਵਾਧੇ ਤੇ ਸੱਭਿਅਤਾ ਦੀਆਂ ਪ੍ਰਾਪਤੀਆਂ ਅਤੇ ਮਿਹਨਤਕਸ਼ ਲੋਕਾਂ ਵਿਚਕਾਰ ਗਰੀਬੀ, ਜ਼ਲਾਲਤ ਅਤੇ ਦੁਰਗਤੀ ਦੇ ਵਿਕਾਸ ਦੀਆਂ ਪ੍ਰੱਤਖ ਵਿਰੋਧਤਾਈਆਂ ਜਾਂ ਅਸੰਗਤੀਆਂ ਦੇ ਬੁਰਕੇ ਲਾਹੁਣ ਦੀ ਗੱਲ ਹੈ। ਦੂਜੇ ਹੱਥ, ਤਾਬੇਦਾਰੀ ਜਾਂ ਆਤਮ-ਤਿਆਗ ਦਾ ਤਿੜਕੇ ਭਾਂਡੇ ਵਰਗਾ ਪ੍ਰਚਾਰ ਹੈ ਕਿ ਹਿੰਸਾ ਨਾਲ਼ 'ਬੁਰਾਈ ਨੂੰ ਨਾ ਡੱਕੋ'। ਇੱਕ ਪਾਸੇ, ਸਭ ਤੋਂ ਵੱਧ ਗੰਭੀਰ ਯਥਾਰਥਵਾਦ, ਹਰੇਕ ਦੇ ਮਖੌਟੇ ਲਾਹੁਣ ਦੀ ਗੱਲ ਹੈ; ਅਤੇ ਦੂਜੇ

---

* ਬਾਲਾਲਾਈਕਿਨ— ਸਾਲਤੀਕੋਵ ਸ਼ਚੇਦਰਿਨ ਦੇ 'ਇੱਕ ਅਧੁਨਿਕ ਗਰਾਮ-ਗੀਤ : ਇੱਕ ਲਿਬਰਲ ਫੁਕਰੇ ਮੁਹਿੰਮ-ਬਾਜ਼ ਅਤੇ ਝੂਠੇ', ਦਾ ਇੱਕ ਪਾਤਰ।

ਪਾਸੇ ਇਸ ਧਰਤੀ ਉਪਰ ਸਭ ਤੋਂ ਵੱਧ ਨਫ਼ਰਤ-ਯੋਗ ਵਸਤਾਂ ਵਿੱਚੋਂ ਇੱਕ, ਭਾਵ, ਧਰਮ ਦਾ ਪ੍ਰਚਾਰ, ਸਰਕਾਰ ਵੱਲੋਂ ਥਾਪੇ ਗਏ ਪਾਦਰੀਆਂ (ਪ੍ਰੋਹਤਾਂ) ਦੀ ਥਾਂ ਅਜਿਹੇ ਪਾਦਰੀਆਂ ਨੂੰ ਲਾਉਣ ਲਈ ਜ਼ੋਰ ਲਾਉਣ ਦੀ ਗੱਲ ਹੈ, ਜੋ ਕਿ ਇਖਲਾਕੀ (ਸਦਾਚਾਰਕ) ਨਿਸ਼ਚੇ ਨਾਲ਼ ਸੇਵਾ ਕਰਨ, ਅਰਥਾਤ, ਅਤਿ ਸੂਖਮ (ਸੱਭਿਅਕ) ਅਤੇ, ਇਸ ਲਈ, ਖ਼ਾਸਕਰ ਕਰਹਿਤਵਾਂ ਪਾਦਰੀਵਾਦ ਉਪਜਾਉਣ ਦੀ ਗੱਲ ਹੈ। ਅਸਲ ਵਿਚ :

ਤੂੰ ਇੱਕ ਕੰਗਾਲ ਹੈਂ, ਫਿਰ ਵੀ ਤੂੰ ਅਮੀਰ,
ਤੂੰ ਸ਼ਕਤੀਵਰ ਹੈਂ, ਫਿਰ ਵੀ ਤੂੰ ਨਿਪੁੰਸਕ—
ਮਾਤ-ਭੂਮੀ ਰੂਸ !*

ਕਿ ਤਾਲਸਤਾਏ, ਇਨ੍ਹਾਂ ਅਸੰਗਤੀਆਂ ਕਰਕੇ, ਸ਼ਾਇਦ ਨਾ ਤਾਂ ਮਿਹਨਤਕਸ਼ ਜਮਾਤ ਦੀ ਲਹਿਰ ਅਤੇ ਉਸਦੇ ਸੋਸ਼ਲਿਜ਼ਮ ਲਈ ਘੋਲ਼ ਪ੍ਰਤੀ ਰੋਲ ਨੂੰ ਹੀ ਸਮਝਦਾ ਹੈ ਅਤੇ ਨਾ ਹੀ ਰੂਸੀ ਇਨਕਲਾਬ ਨੂੰ ਸਮਝ ਸਕਿਆ ਹੈ, ਇਹ ਗੱਲ ਨਾ ਕਹੀਏ ਤਦ ਵੀ ਸਹੀ ਹੈ। ਪਰ ਤਾਲਸਤਾਏ ਦੇ ਵਿਚਾਰਾਂ ਤੇ ਸਿਧਾਂਤਾਂ ਵਿਚਲੀਆਂ ਅਸੰਗਤੀਆਂ ਦੇਵਨੇਤ ਨਾਲ਼ ਨਹੀਂ ਹਨ ; ਉਹ ਉਨ੍ਹੀਵੀਂ ਸਦੀ ਦੇ ਆਖਰੀ 30 ਸਾਲਾਂ ਵਿੱਚ ਰੂਸੀ ਜੀਵਨ ਦੀਆਂ ਵਿਰੋਧੀ ਜਾਂ ਅਸੰਗਤ ਹਾਲਤਾਂ ਨੂੰ ਪ੍ਰਗਟਾਉਂਦੇ ਹਨ। ਪਿਤਰੀ ਪੇਂਡੂ ਇਲਾਕੇ ਨੂੰ, ਜਿਸ ਦੀ ਹੁਣੇ ਜਿਹੇ ਹੀ ਕਿਸਾਨੀ-ਗੁਲੱਮਪੁਣੇ (ਸਰਫਡਮ) ਤੋਂ ਬੰਦ-ਖਲਾਸੀ ਹੋਈ ਹੈ, ਚਮੜੀ ਲਹਾਉਣ ਅਤੇ ਲੁੱਟ-ਮਾਰ ਲਈ ਸਰਮਾਏਦਾਰਾਂ ’ਤੇ ਟੈਕਸ ਉਗ੍ਰਾਹੀਆਂ ਅੱਗੇ ਸੁੱਟ ਦਿੱਤਾ ਗਿਆ ਹੈ। ਕਿਸਾਨੀ ਆਰਥਕਤਾ ਅਤੇ ਕਿਸਾਨੀ ਜੀਵਨ ਦੀਆਂ ਪੁਰਾਤਨ ਬੁਨਿਆਦਾਂ ਨੂੰ ਉਨ੍ਹਾਂ ਬੁਨਿਆਦਾਂ ਨੂੰ ਜੋ ਸਦੀਆਂ ਤੋਂ ਕਾਇਮ ਸਨ, ਅਸਧਾਰਨ ਕਾਹਲ ਨਾਲ਼ ਖੇਰੂੰ ਖੇਰੂੰ ਕੀਤਾ ਗਿਆ ਹੈ ਅਤੇ ਤਾਲਸਤਾਏ ਦੇ ਵਿਚਾਰਾਂ ਵਿਚਲੀਆਂ ਅਸੰਗਤੀਆਂ ਨੂੰ ਅਜੋਕੀ ਮਜ਼ਦੂਰ ਲਹਿਰ ਅਤੇ ਅਜੋਕੇ ਸਮਾਜਵਾਦ ਦੇ ਦ੍ਰਿਸ਼ਟੀਕੋਣ ਤੋਂ ਹੀ ਘੋਖਣਾ ਨਹੀਂ ਚਾਹੀਦਾ (ਅਜਿਹੇ ਘੋਖਣ ਦੀ, ਇਹ ਠੀਕ ਹੈ ਕਿ ਲੋੜ ਹੈ, ਪਰ ਇਹ ਕਾਫੀ ਨਹੀਂ), ਸਗੋਂ ਇਨ੍ਹਾਂ ਨੂੰ ਵਧ ਰਹੀ ਸਰਮਾਏਦਾਰੀ ਵਿਰੁਧ, ਲੋਕਾਂ ਦੀ ਤਬਾਹੀ ਵਿਰੁੱਧ ਜਿਸ ਨੂੰ ਆਪਣੀਆਂ ਜ਼ਮੀਨਾਂ ਤੋਂ ਬੇਦਖਲ ਕੀਤਾ ਜਾ ਰਿਹਾ ਹੈ, ਪ੍ਰੋਟੈਸਟ ਦੇ ਦ੍ਰਿਸ਼ਟੀਕੋਣ ਤੋਂ ਜੋਖਿਆ ਜਾਣਾ ਚਾਹੀਦਾ ਹੈ, ਜੋ ਪ੍ਰੋਟੈਸਟ ਪਿਤਰੀ ਰੂਸੀ ਪੇਂਡੂ ਇਲਾਕੇ ਤੋਂ ਉਪਜਿਆ ਹੈ। ਇੱਕ ਪੈਗੰਬਰ ਵਜੋਂ, ਜਿਸ ਮਨੁੱਖਤਾ ਦੀ ਮੁਕਤੀ ਲਈ ਨਵੀਂ ਦਵਾ ਲੱਭੀ ਹੋਵੇ, ਫਜ਼ੂਲ ਹੈ ਅਤੇ ਇਸੇ ਲਈ ਬਦੇਸ਼ੀ ਤੇ ਰੂਸੀ ‘ਤਾਲਸਤਾਏਵਾਦੀਆਂ’ ਬਾਰੇ ਜਿਨ੍ਹਾਂ ਕਿ ਉਸ ਦੇ ਸਿਧਾਂਤ ਦੇ ਸਭ ਤੋਂ ਕਮਜ਼ੋਰ ਭਾਗ ਨੂੰ ਹਠ-ਧਰਮੀ ਵਿੱਚ ਬਦਲਣਾ ਚਾਹਿਆ ਹੈ, ਗੱਲ ਕਰਨੀ ਫਜ਼ੂਲ ਹੈ। ਤਾਲਸਤਾਏ ਉਨ੍ਹਾਂ ਵਿਚਾਰਾਂ ਅਤੇ ਜਜ਼ਬਾਤ ਦੇ ਬੁਲਾਰੇ ਵਜੋਂ ਮਹਾਨ ਹੈ, ਜੋ ਉਸ ਸਮੇਂ ਜਦ ਕਿ ਰੂਸ ਵਿੱਚ ਬੁਰਜੂਆ ਇਨਕਲਾਬ ਨੇੜੇ ਆ ਰਿਹਾ ਸੀ ਲੱਖਾਂ ਹੀ ਰੂਸੀ ਕਿਸਾਨਾਂ ਦੇ ਮਨਾਂ ’ਚੋਂ ਨਿਕਲ ਰਹੇ ਸਨ। ਤਾਲਸਤਾਏ ਮੌਲਿਕ ਹੈ, ਕਿਉਂ ਜੋ ਉਸ ਦੇ ਕੁੱਲ ਵਿਚਾਰਾਂ ਨੂੰ ਸਮੁੱਚੇ ਰੂਪ ਵਿਚ ਲਿਆਂ ਉਹ ਸਾਡੇ ਇਨਕਲਾਬ ਦੇ ਖਾਸ

* ਨ. ਅ. ਨੈਕਰਾਸੋਵ ਦੀ ਕਵਿਤਾ ‘ਰੂਸ ਵਿੱਚ ਕੌਣ ਚੰਗੀ ਤਰ੍ਹਾਂ ਜਿਊਂਦਾ ਹੈ’, ਵਿੱਚੋਂ।

ਲੱਛਣਾਂ ਨੂੰ ਇੱਕ 'ਕਿਸਾਨ' ਬੁਰਜੂਆ ਇਨਕਲਾਬ ਵਜੋਂ ਪ੍ਰਗਟਾਉਂਦੇ ਨਜ਼ਰ ਆਉਂਦੇ ਹਨ। ਇਸ ਦ੍ਰਿਸ਼ਟੀਕੋਣ ਤੋਂ, ਤਾਲਸਤਾਏ ਦੇ ਵਿਚਾਰਾਂ ਵਿਚਲੀਆਂ ਅਸੰਗਤੀਆਂ ਸੱਚਮੁਚ ਹੀ ਉਹਨਾਂ ਅਸੰਗਤ (ਵਿਪ੍ਰੀਤ) ਸਥਿਤੀਆਂ ਦਾ ਸ਼ੀਸ਼ਾ ਹਨ, ਜਿਨ੍ਹਾਂ ਵਿੱਚ ਕਿਸਾਨੀ ਨੂੰ ਸਾਡੇ ਇਨਕਲਾਬ ਵਿੱਚ ਆਪਣਾ ਇਤਿਹਾਸਕ ਰੋਲ ਅਦਾ ਕਰਨਾ ਪੈਣਾ ਹੈ। ਦੂਜੇ ਪਾਸੇ, ਸਦੀਆਂ ਦੇ ਜਗੀਰੂ ਜ਼ੁਲਮ ਅਤੇ ਕਈ ਦਹਾਕਿਆਂ ਦੇ 'ਸੁਧਾਰ-ਉਪਰੰਤ' ਵਧ ਰਹੇ ਕੰਗਲੇਪਨ ਨੇ ਨਫਰਤ, ਰੋਸੇ ਅਤੇ ਅਸਾਧ (ਅਲੱਥ) ਦ੍ਰਿੜਤਾ ਦੇ ਪਹਾੜ ਖੜੇ ਕਰ ਦਿਤੇ ਹਨ। ਸਰਕਾਰੀ ਕਲੀਸਾ ਜਗੀਰਦਾਰਾਂ ਅਤੇ ਜਗੀਰੂ ਸਰਕਾਰ ਨੂੰ ਹੂੰਝਾ ਫੇਰਨ (ਦੀ ਮੁਕੰਮਲ ਸਫਾਈ ਲਈ), ਜ਼ਮੀਨ ਮਾਲਕੀ ਦੇ ਸਾਰੇ ਪੁਰਾਣੇ ਰੁਖਾਂ ਤੇ ਢੰਗਾਂ ਦੀ ਤਬਾਹੀ ਲਈ, ਜ਼ਮੀਨ ਦੀ ਸਫਾਈ ਲਈ, ਪੁਲਸ ਜਮਾਤੀ ਰਾਜ ਨੂੰ ਅਜ਼ਾਦ ਤੇ ਬਰਾਬਰ ਦੇ ਛੋਟੇ ਕਿਸਾਨਾਂ ਦੀ ਇੱਕ ਬਰਾਦਰੀ ਦੁਆਰਾ ਬਦਲਣ ਲਈ ਘਾਲਣਾ, ਕਿਸਾਨੀ ਦੁਆਰਾ ਚੁਕੇ ਜਾਣ ਵਾਲ਼ੇ ਇਤਿਹਾਸਕ ਕਦਮਾਂ ਦੀ ਮੁੱਖ ਸੁਰ ਹੈ, ਜੋ ਉਸ ਸਾਡੇ ਇਨਕਲਾਬ ਵਿੱਚ ਚੁਕੇ ਹਨ; ਅਤੇ ਨਿਰਸੰਦੇਹ ਤਾਲਸਤਾਏ ਦੀਆਂ ਲਿਖਤਾਂ ਕਾਲਪਨਿਕ 'ਈਸਾਈ ਅਰਾਜਕਤਾਵਾਦ' ਨਾਲ਼ੋਂ, ਜਿਵੇਂ ਕਿ ਉਸ ਦੇ ਵਿਚਾਰ ਦੇ 'ਸਿਸਟਮ' ਕਈ ਵਾਰ ਮੰਨਿਆ ਜਾਂਦਾ ਹੈ, ਇਸ ਕਿਸਾਨੀ ਘਾਲਣਾਂ ਨੂੰ ਕਿਤੇ ਵਧ ਦਰਸਾਉਂਦੀਆਂ ਹਨ।

ਦੂਜੇ ਪਾਸੇ ਨਵੇਂ ਜੀਵਨ ਢੰਗਾਂ ਲਈ ਘਾਲਣਾ ਘਾਲ ਰਹੀ ਕਿਸਾਨੀ ਕੋਲ਼, ਇਹ ਜੀਵਨ ਕਿਦਾਂ ਦਾ ਹੋਵੇ, ਅਜਾਦੀ ਨੂੰ ਕਿਵੇਂ ਜਿੱਤਣਾ ਹੈ, ਇਸ ਘੋਲ਼ ਵਿੱਚ ਕਿਦਾਂ ਦੇ ਆਗੂ ਮਿਲ ਸਕਣਗੇ, ਕਿਸਾਨੀ ਇਨਕਲਾਬ ਦੇ ਹਿਤਾਂ ਪ੍ਰਤੀ ਬੁਰਜੂਆਜ਼ੀ ਤੇ ਬੁਰਜੂਆ ਦਾਨਸ਼ਵਰਾਂ ਦਾ ਕੀ ਵਤੀਰਾ ਸੀ, ਜਗੀਰਦਾਰੀ ਨਿਜ਼ਾਮ ਦੇ ਖਾਤਮੇ ਲਈ ਜ਼ਾਰਸ਼ਾਹੀ ਹਕੂਮਤ ਨੂੰ ਤਾਕਤ ਨਾਲ਼ ਉਲਟਾਉਣ ਦੀ ਕਿਉਂ ਲੋੜ ਹੈ, ਬਾਰੇ ਬੜੇ ਕੱਚੇ ਪਿਲੇ, ਪਿਤਰੀ, ਅਰਧ-ਧਾਰਮਕ ਵਿਚਾਰ ਹਨ। ਕਿਸਾਨੀ ਦੇ ਬੀਤੇ ਸਮੁੱਚੇ ਜੀਵਨ ਨੇ ਉਸ ਨੂੰ ਜ਼ਿਮੀਂਦਾਰਾਂ ਅਤੇ ਸਰਕਾਰੀ ਅਫਸਰਾਂ ਵਿਰੁੱਧ ਨਫਰਤ ਹੀ ਸਿਖਾਈ ਹੈ, ਪਰ ਇਸ ਨੇ ਉਸ ਨੂੰ ਇਹਨਾਂ ਸਵਾਲਾਂ ਦੇ ਜਵਾਬ ਕਿਥੋਂ ਹਾਸਲ ਕਰਨੇ ਹਨ, ਇਹ ਨਹੀਂ ਦਸਿਆ ਤੇ ਨਾ ਹੀ ਉਹ ਦੱਸਣਯੋਗ ਸੀ। ਸਾਡੇ ਇਨਕਲਾਬ ਵਿੱਚ, ਕਿਸਾਨੀ ਦਾ ਇੱਕ ਛੋਟਾ ਜਿਹਾ ਭਾਗ ਜ਼ਰੂਰ ਲੜਿਆ, ਉਹ ਇਸ ਮੰਤਵ ਲਈ ਕਿਸੇ ਹੱਦ ਤੀਕਰ ਜਥੇਬੰਦ ਵੀ ਹੋਇਆ, ਅਤੇ ਸੱਚਮੁਚ ਹੀ ਇੱਕ ਬਹੁਤ ਹੀ ਛੋਟੇ ਭਾਗ ਨੇ ਆਪਣੇ ਦੁਸ਼ਮਣਾਂ ਦੇ ਸਫਾਏ, ਜ਼ਾਰ ਦੇ ਨੌਕਰਾਂ ਅਤੇ ਜ਼ਿਮੀਦਾਰਾਂ ਦੇ ਰਖਿਅਕਾਂ ਨੂੰ ਤਬਾਹ ਕਰਨ ਲਈ ਹਥਿਆਰ ਵੀ ਚੁੱਕੇ। ਬਹੁਤੀ ਕਿਸਾਨੀ ਰੋਂਦੀ ਤੇ ਪ੍ਰਾਰਥਨਾ ਕਰਦੀ ਰਹੀ, ਸੁਪਨੇ ਲੈਂਦੀ ਤੇ ਇਖਲਾਕ ਬਾਰੇ ਦਸਦੀ ਰਹੀ, ਦਰਖਾਸਤਾਂ ਲਿਖਦੀ ਤੇ 'ਵਕੀਲ' ਘੱਲਦੀ ਰਹੀ— ਬਿਲਕੁਲ ਲਿਓ ਤਾਲਸਤਾਏ ਦੇ ਅੰਦਾਜ਼ ਵਿੱਚ! ਅਤੇ, ਜਿਵੇਂ ਕਿ ਹਮੇਸ਼ਾ ਅਜਿਹੀਆਂ ਹਾਲਤਾਂ ਵਿੱਚ ਵਾਪਰਦਾ ਹੈ, ਸਿਆਸਤ ਤੋਂ ਇਸ ਤਾਲਸਤਾਏਵਾਦੀ ਨਿਰਲੇਪਤਾ ਦਾ, ਸਿਆਸਤ ਤੋਂ ਇਸ ਤਾਲਸਤਾਏਵਾਦੀ ਤਿਆਗ ਦਾ, ਸਿਆਸਤ ਬਾਰੇ ਸੂਝ ਅਤੇ ਦਿਲਚਸਪੀ ਦੀ ਇਸ ਘਾਟ ਦੇ ਅਸਰ ਕਾਰਨ ਸਿਰਫ ਘੱਟ ਗਿਣਤੀ ਹੀ ਜਮਾਤੀ-ਚੇਤੰਨ ਇਨਕਲਾਬੀ ਪ੍ਰੋਲੇਤਾਰੀਆਂ ਦੀ ਅਗਵਾਈ ਹੇਠ ਤੁਰੀ, ਜਦ ਕਿ ਬਹੁਗਿਣਤੀ ਉਹਨਾਂ ਬੇਅਸੂਲੇ, ਚਾਪਲੂਸ,

ਬੁਰਜੂਆ ਬੁਧੀਜੀਵੀਆਂ ਦਾ ਸ਼ਿਕਾਰ ਬਣੀ, ਜੋ 'ਕੈਡਿਟਾਂ' ਦੇ ਨਾਂ ਹੇਠ 'ਤਰੂਦੋਵਿਕਾਂ'* ਦੀ ਮੀਟਿੰਗ ਵਿੱਚੋਂ ਉਠ ਕੇ ਸਿੱਧੇ ਸਤੋਲੀਪਿਨ ਦੀ ਡਿਓੜ੍ਹੀ 'ਤੇ ਪੁੱਜ ਕੇ ਲਿਲਕੜੀਆਂ ਲੈਂਦੇ, ਵਾਸਤੇ ਪਾਉਂਦੇ, ਸਮਝੌਤਾ ਕਰਦੇ ਅਤੇ ਸਮਝੌਤੇ ਦੇ ਵਾਅਦੇ ਕਰਦੇ ਰਹੇ— ਜਦ ਤੀਕਰ ਕਿ ਉਹਨਾਂ ਨੂੰ ਇੱਕ ਫੌਜੀ ਜੈਕ-ਬੂਟ ਦੇ ਠੁੱਡੇ ਨਾਲ਼ ਬਾਹਰ ਨਹੀਂ ਕੱਢਿਆ ਗਿਆ। ਤਾਲਸਤਾਏ ਦੇ ਵਿਚਾਰ ਸਾਡੀ ਕਿਸਾਨ ਬਗਾਵਤ ਦੀਆਂ ਘਾਟਾਂ ਤੇ ਕਮਜ਼ੋਰੀਆਂ ਦਾ ਸ਼ੀਸ਼ਾ ਹਨ, ਪਿਤਰੀ ਪੇਂਡੂ ਇਲਾਕੇ ਦੇ ਢਿੱਲੇਪਣ ਅਤੇ 'ਮਨਚਲੇ ਮੁਜ਼ਕਾਂ (ਰੂਸੀ ਕਿਸਾਨਾਂ) ਦੀ ਹੱਡ-ਚੰਮ ਵਿੱਚ ਬੱਝੀ ਬੁਜ਼ਦਿਲੀ ਦੇ ਪ੍ਰਤਿਬਿੰਬ ਹਨ।

1905-06 ਵਿਚਲੇ ਫੌਜੀਆਂ ਦੇ ਵਿਦਰੋਹ ਨੂੰ ਲਵੋ। ਸਮਾਜਕ ਬਣਤਰ ਪੱਖੋਂ, ਜੋ ਬੰਦੇ ਸਾਡੇ ਇਨਕਲਾਬ ਵਿੱਚ ਲੜੇ, ਕੁਝ ਕਿਸਾਨ ਸਨ ਤੇ ਕੁਝ ਪ੍ਰੋਲੇਤਾਰੀ। ਪ੍ਰੋਲੇਤਾਰੀ ਘੱਟ ਗਿਣਤੀ ਵਿੱਚ ਸਨ ; ਇਸ ਲਈ ਫੌਜਾਂ ਵਿਚਲੀ ਲਹਿਰ ਨੇ ਲਗਭਗ ਓਨੀ ਕੌਮੀ ਪੱਧਰ ਦੀ ਇੱਕਮੁਠਤਾ, ਓਨੀ ਪਾਰਟੀ ਚੇਤਨਤਾ ਨਹੀਂ ਦਿਖਾਈ ਜਿੰਨੀ ਕਿ ਪ੍ਰੋਲੇਤਾਰੀਆਂ ਨੇ ਵਿਖਾਈ, ਜੋ ਹੱਥ ਦੇ ਇੱਕ ਇਸ਼ਾਰੇ ਨਾਲ਼ ਹੀ ਸੋਸ਼ਲ ਡੈਮੋਕ੍ਰੇਟਕ ਬਣ ਗਏ। ਪਰ ਇਸ ਵਿਚਾਰ ਤੋਂ ਵੱਧ ਗਲਤ ਹੋਰ ਕੋਈ ਗੱਲ ਨਹੀਂ ਹੋ ਸਕਦੀ ਕਿ ਫੌਜੀਆਂ ਦਾ ਵਿਦਰੋਹ ਇਸ ਲਈ ਨਾਕਾਮਯਾਬ ਹੋਇਆ ਕਿਉਂ ਜੋ ਉਸ ਦੀ ਅਗਵਾਈ ਅਫਸਰਾਂ ਨੇ ਨਹੀਂ ਸੀ ਕੀਤੀ। ਸਗੋਂ ਇਸ ਦੇ ਉਲਟ, ਇਨਕਲਾਬ ਨੇ 'ਨਰੋਦਨਾਇਆ ਵੋਲਿਯਾ'** ਦੇ ਸਮੇਂ ਤੋਂ ਬਹੁਤ ਤਰੱਕੀ ਕੀਤੀ ਹੈ ਇਸ ਤੱਥ ਤੋਂ ਸਪਸ਼ਟ ਹੈ ਕਿ 'ਚਿੱਟਾ ਇੱਜੜ' ਆਪਣੇ ਉੱਚ ਅਧਿਕਾਰੀਆਂ ਵਿਰੁੱਧ ਉੱਠ ਖੜੋਤਾ, ਅਤੇ ਉਹਨਾਂ ਦੀ ਇਹ ਸਵੈ-ਨਿਰਭਰਤਾ ਹੀ ਸੀ ਜਿਸ ਨੇ ਉਦਾਰਵਾਦੀ ਜ਼ਿਮੀਂਦਾਰਾਂ ਤੇ ਉਦਾਰਵਾਦੀ (ਲਿਬਰਲ) ਅਫਸਰਾਂ ਵਿੱਚ ਏਨਾ ਸਹਿਮ ਪੈਦਾ ਕੀਤਾ। ਆਮ ਸਿਪਾਹੀ ਕਿਸਾਨਾਂ ਦੇ ਕਾਜ਼ ਨਾਲ਼ ਪੂਰੀ ਤਰ੍ਹਾਂ ਹਮਦਰਦੀ ਰਖਦਾ ਸੀ; ਜ਼ਮੀਨ ਦੇ ਜ਼ਿਕਰ ਨਾਲ਼ ਹੀ ਉਸ ਦੀਆਂ ਅੱਖਾਂ ਵਿੱਚ ਚਮਕ ਆ ਜਾਂਦੀ ਸੀ। ਇੱਕ ਤੋਂ ਵੱਧ ਕਈ ਮਿਸਾਲਾਂ ਹਨ ਜਦ ਫੌਜ ਵਿਚਲੀ ਅਥਾਰਟੀ (ਅਧਿਕਾਰ ਅਖਤਿਆਰ) ਸਰਬ-ਸਧਾਰਨ ਦੇ ਹੱਥ ਆਈ, ਪਰ ਇਸ ਅਧਿਕਾਰ ਦੀ ਦ੍ਰਿੜਤਾ-ਭਰਪੂਰ ਵਰਤੋਂ ਕਰਨ ਦੀ ਮਿਸਾਲ ਘੱਟ ਹੀ ਮਿਲਦੀ ਹੈ, ਸਿਪਾਹੀ ਥਿੜਕ ਗਏ, ਕੁਝ ਦਿਨਾਂ ਤੇ ਕਈ ਹਾਲਤਾਂ ਵਿੱਚ ਕੁਝ ਘੰਟਿਆਂ ਪਿਛੋਂ ਕੁਝ ਨਫਰਤ ਯੋਗ ਅਫਸਰਾਂ ਨੂੰ ਮਾਰ ਦੇਣ ਪਿਛੋਂ ਉਹਨਾਂ ਨੇ ਬਾਕੀ ਗ੍ਰਿਫਤਾਰ ਕੀਤੇ ਗਇਆਂ ਨੂੰ ਰਿਹਾ ਕਰ ਦਿਤਾ, ਅਧਿਕਾਰੀਆਂ ਨਾਲ਼ ਗੱਲਬਾਤ ਕੀਤੀ ਅਤੇ ਫੇਰ ਫਾਇਰਿੰਗ-ਸਕੁਐਡ ਦਾ ਸਾਹਮਣਾ ਕੀਤਾ, ਬੈਂਤ ਖਾਣ ਲਈ ਆਪਣੀਆਂ ਪਿੱਠਾਂ ਨੰਗੀਆਂ ਕੀਤੀਆਂ, ਜਾਂ ਜੂਲ਼ਾ ਮੁੜ ਮੋਢਿਆਂ 'ਤੇ ਧਰ ਲਿਆ— ਬਿਲਕੁਲ ਤਾਲਸਤਾਏ ਦੇ ਅੰਦਾਜ਼ ਵਿੱਚ।

---

* ਤਰੁਦੋਵਿਕ— ਕਿਸਾਨਾਂ ਅਤੇ ਨਰੋਦਨਿਕ ਦਾਨਸ਼ਵਰਾਂ ਵਿੱਚੋਂ ਬਣਿਆ ਪੈਟੀ ਬੁਰਜੂਆ ਡੈਮੋਕ੍ਰੇਟਾਂ ਦਾ ਤਰੂਦੋਵਿਕ ਗਰੁੱਪ— ਡੂਮਾ ਦੇ ਡਿਪਟੀ।

** ਨਰੋਦਨਾਇਆ ਵੋਲੀਯਾ (ਲੋਕਾਂ ਦਾ ਸੰਕਲਪ) — ਇੱਕ ਪੁਰਖੀ ਰਾਜ ਨੂੰ ਉਲਟਾਉਣ ਦੇ ਉਦੇਸ਼ ਨਾਲ਼ 1879 ਵਿੱਚ ਸਥਾਪਤ ਹੋਈ ਨਰੋਦਨਿਕ ਦਹਿਸ਼ਤਪਸੰਦਾਂ ਦੀ ਇੱਕ ਪਾਰਟੀ। ਇਹ ਅੱਸੀਵੀਆਂ ਦੇ ਦੂਜੇ ਅੱਧ ਤੀਕਰ ਕਾਇਮ ਰਹੀ।

ਤਾਲਸਤਾਏ ਨੇ ਦਬੀ ਹੋਈ ਨਫਰਤ ਚੰਗੇਰੇ ਜੀਵਨ ਲਈ ਪੱਕੀ ਹੋਈ ਘਾਲਣਾ ਅਤੇ ਪਛੋਕੜ ਤੋਂ ਟੁੱਟਣ ਦੀ ਇੱਛਾ— ਅਤੇ ਬਚਗਾਨਾ ਸੁਪਨ-ਸਾਜ਼ੀ, ਸਿਆਸੀ ਨਾ-ਤਜਰਬੇਕਾਰੀ, ਇਨਕਲਾਬੀ ਨਿਰਬਲਤਾ (ਢਿਲਮਤਾ) ਨੂੰ ਦਰਸਾਇਆ। ਇਤਿਹਾਸਕ ਤੇ ਆਰਥਕ ਪ੍ਰਸਥਿਤੀਆਂ ਦੋਹਾਂ, ਲੋਕਾਂ ਦੁਆਰਾ ਇਨਕਲਾਬੀ ਜੱਦੋਜਹਿਦ ਦੀ ਅਟੱਲ ਸ਼ੁਰੂਆਤ ਅਤੇ ਉਸ ਦੀ ਜੱਦੋਜਹਿਦ ਲਈ ਤਿਆਰੀ ਨਾ ਹੋਣ ਦੀ ਹਾਲਤ, ਉਸ ਦੀ ਬੁਰਾਈ ਪ੍ਰਤੀ ਤਾਲਸਤਾਇਵਾਦੀ ਅਵਿਰੋਧ (ਸੱਤਿਆਗ੍ਰਹਿ), ਜੋ ਪਹਿਲੀ ਇਨਕਲਾਬੀ ਮੁਹਿੰਮ ਦੀ ਹਾਰ ਦੀ ਬਹੁਤ ਗੰਭੀਰ ਕਾਰਨ ਸੀ, ਬਾਰੇ ਵਿਆਖਿਆ ਕਰਦੀਆਂ ਹਨ।

ਇਹ ਕਿਹਾ ਜਾਂਦਾ ਹੈ ਕਿ ਹਾਰੀਆਂ ਫੌਜਾਂ ਵਧੀਆ ਸਿਖਦੀਆਂ ਹਨ। ਠੀਕ ਹੈ, ਇਨਕਲਾਬੀ ਜਮਾਤਾਂ ਦੀ ਕਿਸੇ ਹੱਦ ਤੀਕਰ ਹੀ ਫੌਜਾਂ ਨਾਲ਼ ਤੁਲਨਾ ਕੀਤੀ ਜਾ ਸਕਦੀ ਹੈ। ਸਰਮਾਏਦਾਰੀ ਦਾ ਵਿਕਾਰ ਹਰ ਘੰਟੇ ਬਦਲ ਰਿਹਾ ਹੈ ਅਤੇ ਉਹਨਾਂ ਸਥਿਤੀਆਂ ਨੂੰ ਤੇਜ਼ ਕਰ ਰਿਹਾ ਹੈ ਜਿਹਨਾਂ ਨੇ ਲੱਖਾਂ ਕਿਸਾਨਾਂ ਨੂੰ— ਜੋ ਜਗੀਰੂ ਜ਼ਿਮੀਂਦਾਰਾਂ ਅਤੇ ਆਪਣੀ ਸਰਕਾਰ ਵਿਰੁੱਧ ਆਪਣੀ ਨਫਰਤ ਕਾਰਨ ਇਕੱਠੇ ਹੋਏ ਸਨ— ਇਨਕਲਾਬੀ ਜਮਹੂਰੀ ਘੋਲ਼ ਲਈ ਉਠ ਖੜੇ ਕੀਤਾ। ਕਿਸਾਨੀ ਆਪਣੇ ਅੰਦਰੋਂ ਵੀ ਵਟਾਂਦਰੇ ਦੇ ਵਿਕਾਸ, ਮੰਡੀ ਦੀ ਸਰਦਾਰੀ ਅਤੇ ਪੈਸੇ ਦੀ ਸ਼ਕਤੀ, ਪੁਰਾਣੇ ਫੈਸ਼ਨ ਵਾਲ਼ੇ ਪਿੱਤਰ-ਵਾਦ ਅਤੇ ਪਿੱਤਰੀ ਤਾਲਸਤਾਇਵਾਦੀ ਵਿਚਾਰਧਾਰਾ ਨੂੰ ਤਿਆਗ ਰਹੀ ਹੈ। ਪਰ ਇਨਕਲਾਬ ਦੇ ਮੁਢਲੇ ਸਾਲਾਂ ਅਤੇ ਲੋਕਾਂ-ਇਨਕਲਾਬੀ ਘੋਲ਼ ਦੀਆਂ ਪਹਿਲੀਆਂ ਹਾਰਾਂ ਤੋਂ, ਜਿਸ ਬਾਰੇ ਕੋਈ ਸ਼ੱਕ ਨਹੀਂ ਹੈ, ਇੱਕ ਫਾਇਦਾ ਹੋਇਆ ਹੈ। ਇਹ ਹੈ ਲੋਕਾਂ ਦੀ ਪਹਿਲੀ ਨਰਮੀ ਤੇ ਢਿੱਲੇਮੱਠੇ ਵਤੀਰੇ ਉੱਪਰ ਮਾਰੂ ਵਾਰ ਦਾ ਹੋਣਾ। ਵੰਡ ਦੀਆਂ ਲੀਕਾਂ ਉਘੜ ਆਈਆਂ ਹਨ। ਸਤੋਲੀਪਿਨ ਦੁਆਰਾ ਸਿਖਾਏ ਵਦਾਨੀ ਸੱਟਾਂ ਵਾਲ਼ੇ ਸਬਕ ਅਤੇ ਇਨਕਲਾਬੀ ਸੋਸ਼ਲ-ਡੈਮੋਕ੍ਰੇਟਾਂ ਦੀ ਅਥਿੜਕ ਅਤੇ ਨਿਰੰਤਰ ਐਜੀਟੇਸ਼ਨ ਨਾਲ਼ ਨਾ ਸਿਰਫ ਸਮਾਜਵਾਦੀ ਪ੍ਰੋਲੇਤਾਰੀਆਂ ਸਗੋਂ ਕਿਸਾਨੀ ਦੇ ਜਮਹੂਰੀ ਅੰਸ਼ ਹੋਰ ਵਧੇਰੇ ਅਸਪਾਤੀ ਲੜਾਕੂਆਂ ਨੂੰ ਆਪਣੇ ਵਿਚੋਂ ਅਗਾਂਹ ਕਰਨਗੇ, ਜੋ ਕਿ ਤਾਲਸਤਾਇਵਾਦ ਦੇ ਸਾਡੇ ਇਤਿਹਾਸਕ ਗੁਨਾਹ ਦੀ ਖੱਡ ਵਿੱਚ ਡਿੱਗਣ ਦੀ ਰੁਚੀ ਨਹੀਂ ਰੱਖਦੇ ਹੋਣਗੇ।

ਪ੍ਰੋਲੇਤਾਰੀ ਨੰ : 35, ਸਤੰਬਰ 11 (24), 908

ਸਮੁੱਚੀਆਂ ਕਿਰਤਾਂ, ਜਿਲਦ 15 ਸਫੇ 202—69

# ਮਿਹਨਤਕਸ਼ਾਂ ਦੀ ਪਾਰਟੀ ਦਾ ਧਰਮ ਪ੍ਰਤੀ ਵਤੀਰਾ

ਸਾਈਨੌਡ* ਸਬੰਧੀ ਤਖ਼ਮੀਨੀਆਂ ਬਾਰੇ ਬਹਿਸ ਸਮੇਂ ਦੂਮਾ** ਵਿੱਚ ਡਿਪਟੀ ਸੁਰਕੋਵ ਦੀ ਤਕਰੀਰ ਨੇ, ਅਤੇ ਉਸ ਬਹਿਸ ਨੇ, ਜੋ ਇਸ ਤਕਰੀਰ ਦੇ ਡਰਾਫ਼ਟ (ਖਰੜੇ) 'ਤੇ ਵਿਚਾਰ ਕਰਨ ਸਮੇਂ ਸਾਡੇ ਦੂਮਾ ਗਰੁੱਪ ਵਿੱਚ ਹੋਈ, ਇੱਕ ਅਜਿਹਾ ਸਵਾਲ ਉਠਾਇਆ ਹੈ ਜੋ ਇਸ ਸਮੇਂ, ਖ਼ਾਸ ਤੌਰ 'ਤੇ ਅਤਿ ਦਾ ਮਹੱਤਵਪੂਰਨ ਤੇ ਜ਼ਰੂਰੀ ਹੈ। 'ਸਮਾਜ' ਦੇ ਕਾਫ਼ੀ ਹਲਕਿਆਂ ਵਿੱਚ ਧਰਮ ਨਾਲ਼ ਜੁੜੀ ਹਰੇਕ ਚੀਜ਼ ਬਾਰੇ, ਅੱਜਕਲ ਨਿਰਸੰਦੇਹ ਇੱਕ ਦਿਲਚਸਪੀ ਪਾਈ ਜਾਂਦੀ ਹੈ, ਅਤੇ ਇਹ ਮਿਹਨਤਕਸ਼ਾਂ ਦੇ ਕੁਝ ਹਲਕਿਆਂ ਵਿੱਚ ਅਤੇ ਮਿਹਨਤਕਸ਼-ਜਮਾਤੀ ਲਹਿਰ ਦੇ ਨਜ਼ਦੀਕ ਖੜੇ ਦਾਨਸ਼ਵਰਾਂ ਦੀਆਂ ਸਫ਼ਾਂ ਵਿੱਚ ਵੀ ਘਰ ਕਰ ਗਈ ਹੈ। ਸੋ ਸੋਸ਼ਲ-ਡੈਮੋਕ੍ਰਟਾਂ ਦਾ ਇਹ ਪੂਰਾ ਫਰਜ਼ ਬਣਦਾ ਹੈ ਕਿ ਉਹ ਧਰਮ ਪ੍ਰਤੀ ਆਪਣੇ ਵਤੀਰੇ ਬਾਰੇ ਇੱਕ ਪਬਲਿਕ ਸਟੇਟਮੈਂਟ (ਖੁੱਲ੍ਹਾ ਬਿਆਨ) ਦੇਣ।

ਸੋਸ਼ਲ-ਡੈਮੋਕ੍ਰੇਸੀ ਦੇ ਆਪਣੇ ਸਮੁੱਚੇ ਜਗਤ-ਦ੍ਰਿਸ਼ਟੀਕੋਣ ਦਾ ਅਧਾਰ ਵਿਗਿਆਨਕ ਸਮਾਜਵਾਦ, ਅਰਥਾਤ, ਮਾਰਕਸਵਾਦ ਹੈ। ਮਾਰਕਸਵਾਦ ਦਾ ਦਾਰਸ਼ਨਿਕ (ਫ਼ਲਸਫ਼ਿਆਵਾਂ) ਅਧਾਰ, ਜਿਵੇਂ ਕਿ ਮਾਰਕਸ ਤੇ ਏਂਗਲਜ਼ ਨੇ ਕਈ ਵਾਰ ਐਲਾਨਿਆ,

---

* ਸਾਈਨੌਡ— ਜ਼ਾਰਸ਼ਾਹੀ ਰੂਸ ਵਿੱਚ 'ਆਰਥੋਡੌਕਸ ਚਰਚ' ਦੀ ਪ੍ਰਬੰਧਕ ਸੰਸਥਾ।

**ਰਾਜ ਦੂਮਾ—ਪ੍ਰਤੀਨਿਧੀ ਸੰਸਥਾ, ਜਿਸ ਨੂੰ 1905 ਦੀਆਂ ਇਨਕਲਾਬੀ ਘਟਨਾਵਾਂ ਦੇ ਸਿੱਟੇ ਵਜੋਂ ਜ਼ਾਰਸ਼ਾਹੀ ਹਕੂਮਤ, ਬਲਾਉਣ 'ਤੇ ਮਜਬੂਰ ਹੋ ਗਈ ਸੀ। ਰਸਮੀ ਤੌਰ 'ਤੇ ਇਹ ਕਨੂੰਨਸਾਜ਼ ਸੰਸਥਾ ਸੀ, ਪਰ ਇਸ ਕੋਲ ਕੋਈ ਅਸਲ ਅਧਿਕਾਰ ਨਹੀਂ ਸੀ। ਚੋਣਾਂ ਅਸਿਧੀਆਂ, ਨਾਬਰਾਬਰ ਸਨ ਅਤੇ ਆਮ (ਸਰਬਗਤ) ਨਹੀਂ ਸਨ। ਰੂਸ ਵਿੱਚ ਵਸਦੀਆਂ ਮਿਹਨਤਕਸ਼ ਜਮਾਤਾਂ ਅਤੇ ਗੈਰ-ਰੂਸੀ ਲੋਕਾਂ ਦਾ ਵੋਟ ਦਾ ਹੱਕ ਕਾਫੀ ਹੱਦ ਤੀਕਰ ਘਟਾਇਆ ਗਿਆ ਸੀ, ਅਤੇ ਮਜ਼ਦੂਰਾਂ ਤੇ ਕਿਸਾਨਾਂ ਦੇ ਵੱਡੇ ਹਿੱਸੇ ਨੂੰ ਵੋਟ ਦਾ ਹੱਕ ਹੀ ਨਹੀਂ ਸੀ। ਦਸੰਬਰ 11- (24), 1905 ਦੇ ਚੋਣ ਕਮਿਸ਼ਨ ਅਨੁਸਾਰ ਇੱਕ ਜ਼ਿਮੀਂਦਾਰ ਦਾ ਵੋਟ ਸ਼ਹਿਰੀ ਬੁਰਜੂਆ ਦੀਆਂ ਤਿੰਨ ਵੋਟਾਂ ਬਰਾਬਰ ਸੀ, ਅਤੇ ਕਿਸਾਨਾਂ ਦੀਆਂ 15 ਵੋਟਾਂ, ਮਜ਼ਦੂਰਾਂ ਦੀਆਂ 45 ਵੋਟਾਂ ਦੇ ਬਰਾਬਰ ਸਨ।

'ਪਹਿਲੀ ਦੂਮਾ' (ਅਪ੍ਰੈਲ-ਜੁਲਾਈ, 1906) ਅਤੇ 'ਦੂਜੀ ਦੂਮਾ' (ਫਰਵਰੀ- ਜੂਨ, 1907) ਨੂੰ ਜ਼ਾਰਸ਼ਾਹੀ ਹਕੂਮਤ ਨੇ ਤੋੜ ਦਿੱਤਾ ਸੀ। 3 ਜੂਨ 1907 ਦੇ ਰਾਜ-ਪਲਟੇ ਪਿੱਛੋਂ ਸਰਕਾਰ ਨੇ ਇੱਕ ਨਵਾਂ ਚੋਣ ਕਨੂੰਨ ਜਾਰੀ ਕੀਤਾ, ਜਿਸ ਨੇ ਮਜ਼ਦੂਰਾਂ, ਕਿਸਾਨਾਂ ਅਤੇ ਸ਼ਹਿਰੀ ਨਿੱਕ-ਬੁਰਜਵਾਜ਼ੀ ਦਾ ਵੋਟ ਦੇਣ ਦਾ ਹੱਕ ਹੋਰ ਘਟਾ ਦਿੱਤਾ, ਅਤੇ ਤੀਜੀ (1907-12) ਅਤੇ ਚੌਥੀ (1912-17) ਦੂਮਾ ਵਿੱਚ ਜ਼ਿਮੀਂਦਾਰਾਂ ਅਤੇ ਵੱਡੇ ਸਰਮਾਏਦਾਰਾਂ ਦੇ ਪ੍ਰਤਿਗਾਮੀ ਗੁੱਟ ਦੀ ਪ੍ਰਧਾਨਤਾ ਯਕੀਨੀ ਬਣਾ ਦਿੱਤੀ।

ਵਿਰੋਧ-ਵਿਕਾਸੀ ਪਦਾਰਥਵਾਦ ਹੈ, ਜਿਸ ਨੇ ਪੂਰੇ ਤੌਰ 'ਤੇ ਫਰਾਂਸ ਵਿਚਲੇ ਅਠਾਰਵ੍ਹੀਂ ਸਦੀ ਦੇ ਟੀਬਾਂ ਅਤੇ ਜਰਮਨੀ ਵਿਚਲੇ ਫਿਊਰਬਾਖ (ਉਨ੍ਹੀਵੀਂ ਸਦੀ ਦੇ ਪਹਿਲੇ ਅੱਧ) ਦੇ ਪਦਾਰਥਵਾਦ ਜੋ ਪਦਾਰਥਵਾਦ ਉੱਕਾ ਹੀ ਨਾਸਤਕਤਾ ਵਾਲ਼ਾ ਅਤੇ ਸਾਰੇ ਧਰਮਾਂ ਦਾ ਪੱਕਾ ਵਿਰੋਧੀ ਹੈ— ਦੀਆਂ ਇਤਿਹਾਸਕ ਪਰੰਪਰਾਵਾਂ ਦੀ ਥਾਂ ਮੱਲ ਲਈ ਹੈ। ਸਾਨੂੰ ਇਹ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਏਂਗਲਜ਼ ਦਾ ਸਮੁੱਚਾ 'ਐਂਟੀ-ਡੂਹਰਿੰਗ', ਜਿਸ ਦਾ ਖਰੜਾ ਮਾਰਕਸ ਨੇ ਪੜ੍ਹਿਆ ਸੀ, ਪਦਾਰਥਵਾਦੀ ਅਤੇ ਨਾਸਤਕ 'ਡੂਹਰਿੰਗ' ਦੀ ਇੱਕ ਦ੍ਰਿੜ ਪਦਾਰਥਵਾਦੀ ਨਾ ਹੋਣ ਅਤੇ ਧਰਮ ਅਤੇ ਧਾਰਮਕ ਫ਼ਲਸਫ਼ੇ ਲਈ ਰਖਣੇ (ਬਚਾ ਦੇ ਰਾਹ) ਰੱਖਣ ਕਾਰਨ, ਇੱਕ ਦੋਸ਼- ਅਰੋਪਣ ਹੀ ਹੈ। ਸਾਨੂੰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਲੁਡਵਿਗ ਫਿਊਰਬਾਖ* ਬਾਰੇ ਆਪਣੇ ਲੇਖ ਵਿੱਚ, ਏਂਗਲਜ਼ ਫਿਊਰਬਾਖ ਨੂੰ ਧਰਮ ਦਾ ਟਾਕਰਾ ਉਸਨੂੰ ਖ਼ਤਮ ਕਰਨ ਲਈ ਨਹੀਂ ਸਗੋਂ ਉਸਦੀ ਨਵ-ਉਸਾਰੀ, ਇੱਕ ਨਵੇਂ 'ਵਡਿਆਈ-ਭਰਪੂਰ' ਧਰਮ ਨੂੰ ਜਨਮ ਦੇਣ, ਆਦਿ, ਲਈ ਕਰਨ ਕਰਕੇ ਕੋਸਦਾ ਹੈ। ਧਰਮ ਲੋਕਾਂ ਲਈ ਅਫੀਮ ਹੈ**— ਮਾਰਕਸ ਦਾ ਇਹ ਕਥਨ ਧਰਮ ਬਾਰੇ ਸਮੁੱਚੇ ਮਾਰਕਸਵਾਦੀ ਦ੍ਰਿਸ਼ਟੀਕੋਣ ਦੀ ਅਧਾਰ-ਸ਼ਿਲਾ ਹੈ। ਮਾਰਕਸਵਾਦ ਨੇ ਹਮੇਸ਼ਾ ਸਾਰੇ ਅਜੋਕੇ ਧਰਮਾਂ ਤੇ ਕਲੀਸਾਵਾਂ ਅਤੇ ਹਰ ਇੱਕ ਧਾਰਮਕ ਸੰਸਥਾ ਨੂੰ ਬੁਰਜੂਆ ਪ੍ਰਤਿਗਾਮੀ ਜਮਾਤ ਦੇ ਇੱਕ ਹਥਿਆਰ ਵਜੋਂ ਤੱਕਿਆ ਹੈ, ਜੋ ਲੁਟ-ਚੋਘ ਦੀ ਰੱਖਿਆ ਕਰਦੀਆਂ ਅਤੇ ਮਿਹਨਤਕਸ਼ ਜਮਾਤ ਨੂੰ ਨਸ਼ਿਆਉਣ ਤੇ ਭੰਬਲਭੂਸੇ ਪਾਉਂਦੀਆਂ ਹਨ।

ਇਸ ਦੇ ਨਾਲ਼ ਹੀ ਏਂਗਲਜ਼ ਨੇ ਕਈ ਵਾਰ ਉਨ੍ਹਾਂ ਲੋਕਾਂ ਦੇ ਯਤਨਾਂ ਨੂੰ ਨਿਖੇਧਿਆ, ਜੋ ਧਰਮ ਨਾਲ਼ ਜੰਗ ਦਾ ਐਲਾਨ ਕਰਨ ਵਾਂਗ ਮਿਹਨਤਕਸ਼ਾਂ ਦੀ ਪਾਰਟੀ ਦੇ ਪ੍ਰੋਗਰਾਮ ਵਿੱਚ ਨਾਸਤਕਤਾ ਦਾ ਖੁੱਲ੍ਹਮ-ਖੁੱਲ੍ਹਾ ਐਲਾਨ ਸ਼ਾਮਲ ਕਰਨ ਲਈ ਕਹਿ ਕੇ ਸੋਸ਼ਲ ਡੈਮੋਕ੍ਰੇਟਾਂ ਨਾਲ਼ੋਂ 'ਵਧੇਰੇ ਖੱਬੇ' ਜਾਂ ਵਧੇਰੇ ਇਨਕਲਾਬੀ' ਬਨਣਾ ਲੋਚਦੇ ਹਨ। 1874 ਵਿੱਚ ਬਲੈਂਕਵਿਸਟ (ਬਲੈਂਕੁਆਵਾਦੀ)*** ਮਫ਼ਰੂਰ ਕਮਿਊਨਾਰਡਾਂ ਦੇ, ਜੋ ਲੰਦਨ ਵਿਖੇ ਜਲਾਵਤਨੀ ਦੇ ਦਿਨ ਗੁਜ਼ਾਰ ਰਹੇ ਸਨ, ਮਸ਼ਹੂਰ ਮੈਨੀਫੈਸਟੋ 'ਤੇ ਟਿਪਣੀ ਕਰਦੇ ਹੋਏ ਏਂਗਲਜ਼ ਨੇ ਉਨ੍ਹਾਂ ਦੇ ਧਰਮ ਵਿਰੁੱਧ ਸੰਘ-ਪਾੜ ਐਲਾਨੇ ਜੰਗ ਨੂੰ ਇੱਕ ਬੇਵਕੂਫੀ ਭਰਿਆ ਕਾਰਾ ਕਹਿੰਦੇ ਹੋਏ ਕਿਹਾ ਸੀ ਕਿ ਅਜਿਹਾ ਐਲਾਨੇ-ਜੰਗ ਬਹੁਤ ਵਧੀਆ ਢੰਗ ਹੈ ਧਰਮ ਵਿੱਚ ਮੁੜ ਦਿਲਚਸਪੀ

---

* ਇਸ ਦਾ ਸੰਕੇਤ ਏਂਗਲਜ਼ ਦੇ 'ਲੁਡਵਿਗ ਫਿਉਰਬਾਖ' ਅਤੇ ਕਲਾਸਕੀ ਜਰਮਨ ਫਲਸਫ਼ੇ ਦੇ ਅੰਤ (1888) ਵੱਲ ਹੈ।

** ਦੇਖੋ ਮਾਰਕਸ, 'ਸੱਜੂਆਂ ਦੇ ਫਲਸਫੇ ਬਾਰੇ ਹੀਗਲ ਦੀ ਸਮੀਖਿਆ ਦੀ ਦੇਣ' ਜਾਣ-ਪਛਾਣ (ਮਾਰਕਸ ਤੇ ਏਂਗਲਜ਼, ਧਰਮ ਬਾਰੇ, 1957, ਸਫਾ 42)।

*** ਬਲੈਂਕਵਿਸਟ—ਲੂਈ ਆਗਸਤੇ ਬਲੈਂਕੂਈ ਦੇ ਪੈਰੋਕਾਰ, ਫਰਾਂਸੀਸੀ ਸੋਸ਼ਲਿਸਟ। ਉਹਨਾਂ ਦਾ ਖਿਆਲ ਸੀ ਕਿ "ਮਨੁੱਖਤਾ ਉਜਰਤ ਦੀ ਗੁਲਾਮੀ ਤੋਂ ਪ੍ਰੋਲਤਾਰੀ ਜਮਾਤ ਦੇ ਸੰਘਰਸ਼ ਰਾਹੀਂ ਨਿਜਾਤ ਨਹੀਂ ਹਾਸਲ ਕਰੇਗੀ, ਸਗੋਂ ਦਾਨਸ਼ਵਰਾਂ ਦੀ ਇੱਕ ਮੁਠੀਭਰ ਘੱਟ ਗਿਣਤੀ ਦੁਆਰਾ ਰਚੀ ਸਾਜ਼ਿਸ਼ ਇੰਜ ਕਰੇਗੀ।" (ਲੈਨਿਨ ਸਮੁੱਚੀਆਂ ਕਿਰਤਾਂ, ਜਿਲਦ 10, ਸਫ਼ਾ 392)।

ਜਗਾਉਣ ਤੇ ਉਸਨੂੰ ਸਚਮੁਚ ਮਰਨੋਂ ਬਚਾਉਣ ਦਾ। ਏਂਗਲਜ਼ ਨੇ ਬਲੈਂਕਵਿਸਟਾਂ ਤੇ ਇਹ ਗੱਲ ਨਾ ਸਮਝਣ ਦਾ ਦੋਸ਼ ਲਾਇਆ ਕਿ ਮਿਹਨਤਕਸ਼ ਸਮੂਹਾਂ ਦੀ ਜਮਾਤੀ ਜਦੋਜਹਿਦ ਰਾਹੀਂ ਹੀ, ਪ੍ਰੋਲੇਤਾਰੀਅਤ ਦੇ ਬਹੁਤ ਵਿਸ਼ਾਲ ਹਿੱਸੇ ਨੂੰ ਬਹੁਤ ਭਾਰੀ ਗਿਣਤੀ ਵਿੱਚ ਸੁਚੇਤ ਅਤੇ ਇਨਕਲਾਬੀ ਸਮਾਜਕ 'ਅਮਲ' (ਕਾਰਜ) ਵਿੱਚ ਜੋੜਕੇ, ਦਬੇ-ਕੁਚਲੇ ਲੋਕਾਂ ਨੂੰ ਧਰਮ ਦੇ ਜੂਲ਼ੇ ਹੇਠੋਂ ਅਸਲੀ ਰੂਪ ਵਿੱਚ ਅਜ਼ਾਦ ਕਰਵਾਇਆ ਜਾ ਸਕਦਾ ਹੈ, ਜਦ ਕਿ ਇਹ ਐਲਾਨ ਕਰਨਾ ਕਿ ਧਰਮ ਨਾਲ਼ ਜੰਗ ਇੱਕ ਮਿਹਨਤਕਸ਼ਾਂ ਦੀ ਪਾਰਟੀ ਦਾ ਕਰਨ-ਜੋਗ ਸਿਆਸੀ ਕਾਰਜ ਹੈ, ਇੱਕ ਅਨਾਰਕਿਸਟੀ (ਅਰਾਜਕਤਾਵਾਦੀਆਂ ਦੀ) ਸ਼ਬਦਾਵਲੀ ਦਾ ਪ੍ਰਸਾਰਣ* ਹੀ ਹੈ ਅਤੇ 1877 ਵਿੱਚ ਵੀ, ਆਪਣੇ 'ਐਂਟੀ-ਡੂਹਰਿੰਗ' ਵਿੱਚ, ਫਲਾਸਫ਼ਰ 'ਡੂਹਰਿੰਗ' ਤੇ ਆਦਰਸ਼ਵਾਦ ਤੇ ਧਰਮ ਪ੍ਰਤਿ ਮਮੂਲੀ ਜਿਹੀਆਂ ਰਿਆਇਤਾਂ ਦੇਣ ਸਬੰਧੀ ਬਹੁਤ ਸਖ਼ਤ ਹਮਲਾ ਕਰਦੇ ਹੋਏ ਏਂਗਲਜ਼ ਨੇ ਡੂਹਰਿੰਗ ਦੇ ਨਾਮ-ਨਿਹਾਦ -ਇਨਕਲਾਬੀ ਵਿਚਾਰਾਂ, ਭਾਵ ਸਮਾਜਵਾਦੀ ਸਮਾਜ ਵਿੱਚ ਧਰਮ ਦੀ ਮਨਾਹੀ ਹੋਵੇ, ਨੂੰ ਕਰੜੇ ਹੱਥੀਂ ਲਿਆ। ਧਰਮ ਨਾਲ਼ ਅਜਿਹੀ ਜੰਗ ਦਾ ਐਲਾਨ, ਏਂਗਲਜ਼ ਕਹਿੰਦਾ ਹੈ 'ਬਿਸਮਾਰਕ ਨਾਲ਼ੋਂ ਵਧ-ਬਿਸਮਾਰਕ' ਵਾਲ਼ੀ ਗੱਲ ਹੈ, ਅਰਥਾਤ, ਬਿਸਮਾਰਕ ਦੀ ਪਾਦਰੀਆਂ (ਪਰੋਹਤਾਂ) ਵਿਰੁੱਧ ਜਦੋਜਹਿਦ (ਬਦਨਾਮ 'ਸੱਭਿਆਚਾਰ ਲਈ ਜਦੋਜਹਿਦ' ਕਲਚਰਕਾਂਫ਼, ਭਾਵ, ਉਹ ਜਦੋਜਹਿਦ ਜੋ ਬਿਸਮਾਰਕ ਨੇ ਜਰਮਨ ਕੈਥੋਲਿਕ ਪਾਰਟੀ, ਕਿੰਚਲੀ' ਪਾਰਟੀ ਵਿਰੁੱਧ, ਪੁਲਸ ਰਾਹੀਂ ਕੈਥੋਲਿਕਵਾਦ ਤੇ ਅਤਿਆਚਾਰ, ਦੁਆਰਾ ਸ਼ੁਰੂ ਕੀਤੀ) ਵਾਲ਼ੀ ਗਲਤੀ ਨੂੰ ਮੁੜ ਦੁਹਰਾਉਣਾ ਹੈ। ਇਸ ਜਦੋਜਹਿਦ ਦੁਆਰਾ ਬਿਸਮਾਰਕ ਨੇ ਸਿਰਫ ਕੈਥੋਲਿਕਾਂ ਦੀ ਲੜਾਕੂ ਪਰੋਹਿਤ-ਜਮਾਤ ਨੂੰ '**ਉਤੇਜਿਤ**' ਕੀਤਾ ਅਤੇ ਅਸਲ ਸੱਭਿਆਚਾਰ ਦੇ ਕਾਰਜ ਨੂੰ ਠੇਸ ਪੁਚਾਈ, ਕਿਉਂਜੋ ਉਸਨੇ ਸਿਆਸੀ ਵੰਡੀਆਂ ਦੀ ਧਾਰਮਕ ਵੰਡੀਆਂ ਨੂੰ ਪਹਿਲ ਦਿਤੀ ਅਤੇ ਮਿਹਨਤਕਸ਼ ਜਮਾਤ ਦੇ ਕੁਝ ਭਾਗਾਂ ਅਤੇ ਹੋਰ ਜਮਹੂਰੀ ਅਨਸਰਾਂ ਦਾ ਧਿਆਨ ਜਮਾਤੀ ਅਤੇ ਇਨਕਲਾਬੀ ਘੋਲ਼ ਦੇ ਜ਼ਰੂਰੀ ਕਾਰਜਾਂ ਵੱਲੋਂ ਪਰੇ ਹਟਾ ਕੇ ਐਵੇਂ ਸਤਹੀ ਅਤੇ ਫਜ਼ੂਲ ਬੁਰਜੂਆ ਪਰੋਹਿਤਵਾਦ ਵਿਰੋਧੀ ਕੰਮਾਂ ਵੱਲ ਲਾਇਆ। ਭਾਵੀ ਅਤਿ-ਇਨਕਲਾਬੀ ਡੂਹਰਿੰਗ ਤੇ ਬਿਸਮਾਰਕ ਦੀ ਗ਼ਲਤੀ ਨੂੰ ਹੋਰ ਰੂਪ ਵਿੱਚ ਦਹੁਰਾਉਣ ਦਾ ਦੋਸ਼ ਲਾਉਂਦੇ ਹੋਏ ਏਂਗਲਜ਼ ਨੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਮਿਹਨਤਕਸ਼ਾਂ ਦੀ ਪਾਰਟੀ ਨੂੰ ਪ੍ਰੋਲੇਤਾਰੀਅਤ ਨੂੰ ਸਿਖਿਅਤ ਤੇ ਜਥੇਬੰਦ ਕਰਨ ਦੇ ਕਾਰਜ ਲਈ ਗੰਭੀਰਤਾ ਨਾਲ਼ ਕੰਮ ਕਰਨ ਦੇ ਯੋਗ ਹੋਣਾ ਚਾਹੀਦਾ ਹੈ, ਜਿਸ ਕਾਰਨ ਧਰਮ ਦਾ ਖ਼ਾਤਮਾ ਹੋਏਗਾ, ਅਤੇ ਪਾਰਟੀ ਨੂੰ ਧਰਮ ਨਾਲ਼ ਸਿਆਸੀ ਜੰਗ ਦਾ ਜੂਆ ਨਹੀਂ ਖੇਡਣਾ ਚਾਹੀਦਾ। ਇਹ ਵਿਚਾਰ ਜਰਮਨ ਸੋਸ਼ਲ-ਡੈਮੋਕਰੇਸੀ ਦੇ ਉਦੇਸ਼ ਦਾ ਭਾਗ ਬਣ ਗਿਆ, ਜੋ ਉਦਾਹਰਨ ਵਜੋਂ, ਜੈਜ਼ੂਇਟਾਂ (ਮਸੀਹੀਆਂ— ਇੱਕ ਈਸਾਈ ਫਿਰਕੇ ਦੇ ਮੈਂਬਰਾਂ) ਦੀ ਅਜ਼ਾਦੀ, ਉਨ੍ਹਾਂ ਦੇ ਜਰਮਨੀ ਵਿੱਚ ਦਾਖਲੇ, ਅਤੇ ਕਿਸੇ ਖ਼ਾਸ ਧਰਮ (ਮਜ਼ਬ) ਦੇ ਮੁਕਾਬਲੇ ਸਬੰਧੀ ਪੁਲਸ ਦੀ ਵਰਤੋਂ ਨੂੰ ਪੂਰਨ ਤੌਰ 'ਤੇ ਤਿਆਗਣ, ਦੀ ਵਕਾਲਤ ਕਰਦੀ ਹੈ।

---

* ਦੇਖੋ ਏਂਗਲਜ਼, **ਫਲੂਰਟਲਿੰਗਜ਼ ਲਿਟ੍ਰੇਚਰ II, ਦਾਸ ਪ੍ਰੋਗਰਾਮ ਡਰ ਬਲੈਂਕਵਿਸਟਨ**

'ਧਰਮ ਇੱਕ ਪ੍ਰਾਈਵੇਟ (ਨਿੱਜੀ) ਮਾਮਲਾ ਹੈ' : 'ਅਰਫੁਰਤ ਪ੍ਰੋਗਰਾਮ' (1891)* ਵਿਚਲੇ ਇਸ ਮੁਖੀ ਨੁਕਤੇ ਵਿੱਚ ਹੀ 'ਸੋਸ਼ਲ ਡੈਮੋਕਰੇਸੀ' ਦੇ ਇਹ ਸਿਆਸੀ ਦਾਅਪੇਚ ਆ ਜਾਂਦੇ ਹਨ।

ਇਹ ਦਾਅਪੇਚ (ਟੈਕਟਿਕਸ) ਹੁਣ ਰੋਜ਼ਾਨਾ ਜੀਵਨ ਦਾ ਮਾਮਲਾ ਬਣ ਗਏ ਹਨ, ਇਨ੍ਹਾਂ ਨੇ ਮਾਰਕਸਵਾਦ ਦੀ ਵਿਰੋਧੀ ਦਸ਼ਾ ਵੰਨੀ, ਮੌਕਾਪ੍ਰਸਤੀ ਦੀ ਦਸ਼ਾ ਵੰਨੀ, ਇੱਕ ਨਵੇਂ ਮੋੜ-ਤੋੜ ਨੂੰ ਜਨਮ ਦਿਤਾ ਹੈ। 'ਅਰਫੁਰਤ ਪ੍ਰੋਗਰਾਮ' ਵਿਚਲੇ ਇਸ ਨੁਕਤੇ ਦੀ ਵਿਆਖਿਆ ਇਨ੍ਹਾਂ ਅਰਥਾਂ ਵਿੱਚ ਕੀਤੀ ਜਾ ਰਹੀ ਹੈ ਕਿ ਅਸੀਂ ਸੋਸ਼ਲ-ਡੈਮੋਕਰੇਟ, ਸਾਡੀ 'ਪਾਰਟੀ' ਧਰਮ ਨੂੰ ਇੱਕ ਨਿੱਜੀ (ਪ੍ਰਾਈਵੇਟ) ਮਾਮਲਾ '**ਮੰਨਦੇ**' ਹਾਂ, ਕਿ ਧਰਮ ਸਾਡੇ ਲਈ ਸੋਸ਼ਲ ਡੈਮੋਕਰੇਟ ਹੋਣ ਦੇ ਨਾਤੇ, ਇੱਕ ਪਾਰਟੀ ਵਜੋਂ ਸਾਡੇ ਲਈ ਇੱਕ ਨਿੱਜੀ ਮਾਮਲਾ ਹੈ। ਇਸ ਮੌਕਾਪ੍ਰਸਤੀ ਵਾਲ਼ੇ ਵਿਚਾਰ ਨਾਲ਼ ਸਿਧੇ ਵਾਦ-ਵਿਵਾਦ ਵਿੱਚ ਪਏ ਬਿਨਾਂ, ਏਂਗਲਜ਼ ਨੇ ਸਦੀ ਦੇ ਆਖ਼ਰੀ ਦਹਾਕੇ ਵਿੱਚ ਉਸ ਦਾ ਠੋਸ ਰੂਪ ਵਿੱਚ ਪੱਕੀ ਤਰ੍ਹਾਂ, ਇੱਕ ਵਿਵਾਦੀ ਰੂਪ ਵਿਚ ਨਹੀਂ, ਦ੍ਰਿੜਤਾ ਨਾਲ਼ ਵਿਰੋਧ ਕਰਨਾ ਜ਼ਰੂਰੀ ਸਮਝਿਆ। ਭਾਵ ਇਹ ਕਿ : ਏਂਗਲਜ਼ ਨੇ ਏਦਾਂ ਇੱਕ ਬਿਆਨ ਦੇ ਰੂਪ ਵਿੱਚ ਕੀਤਾ, ਜਿਸ ਨੂੰ ਉਸਨੇ ਜਾਣ-ਬੁਝ ਕੇ ਹੇਠ-ਲੀਕਿਆ, ਕਿ ਸੋਸ਼ਲ-ਡੈਮੋਕਰੇਟ ਧਰਮ ਨੂੰ '**ਰਾਜ (ਸਟੇਟ) ਦੇ ਸੰਦਰਭ ਵਿੱਚ**' ਇੱਕ ਨਿੱਜੀ ਮਾਮਲਾ ਮੰਨਦੇ ਹਨ, ਪਰ ਨਾ ਆਪਣੇ ਸਬੰਧ ਵਿੱਚ , ਨਾ ਮਾਰਕਸਵਾਦ ਦੇ ਸੰਦਰਭ ਵਿੱਚ ਅਤੇ ਨਾ ਹੀ ਮਿਹਨਤਕਸ਼ਾਂ ਦੀ ਪਾਰਟੀ ਸਬੰਧੀ ਉਸਨੂੰ ਏਦਾਂ ਮੰਨਦੇ ਹਨ।**

ਅਜਿਹਾ ਹੈ ਬਾਹਰੀ ਇਤਿਹਾਸ, ਧਰਮ ਦੇ ਸਵਾਲ ਉੱਪਰ ਮਾਰਕਸ ਏਂਗਲਜ਼ ਦੇ ਕਹੇ ਬੋਲਾਂ ਦਾ। ਮਾਰਕਸਵਾਦ ਪ੍ਰਤੀ ਲਾਪਰਵਾਹੀ ਅਤੇ ਅੰਨ੍ਹੇਵਾਹ ਵਤੀਰਾ ਰੱਖਣ ਵਾਲ਼ੇ ਲੋਕਾਂ ਲਈ, ਉਨ੍ਹਾਂ ਲੋਕਾਂ ਲਈ ਜੋ ਸੱਚ ਨਹੀਂ ਸੋਚ ਸਕਦੇ ਜਾਂ ਸੋਚਦੇ ਨਹੀਂ, ਇਹ ਇਤਿਹਾਸ ਬੇ-ਅਰਥੇ ਮਾਰਕਸੀ ਸਵੈ-ਵਿਰੋਧ ਤੇ ਥਿੜਕਣਾਂ ਦਾ ਗੁੰਝਲ-ਭਰਪੂਰ ਧਾਗੇ ਦਾ ਗੁੱਛਾ ਹੈ, 'ਇਕਸਾਰ' ਵਾਸਤਕਤਾ ਅਤੇ ਧਰਮ ਪ੍ਰਤੀ 'ਭੁਲੇਖਿਆਂ' ਦੀ ਇੱਕ ਖਿਚੜੀ ਹੈ, ਰੱਬ ਨਾਲ਼ ਇਨਕਲਾਬੀ ਜੰਗ ਅਤੇ ਧਾਰਮਕ ਕਾਰਕੁੰਨਾਂ ਤੇ 'ਰੁਅਬ ਜਮਾਉਣ' ਦੀ ਬੁਜ਼ਦਿਲਾਨਾ ਇੱਛਾ ਵਿਚਕਾਰ 'ਬੇ-ਅਸੂਲੀ' ਡਾਂਵਾਡੋਲਤਾ ਹੈ, ਉਨ੍ਹਾਂ ਧਾਰਮਕ ਕਾਰਕੁੰਨਾਂ ਨੂੰ ਨਸਾਉਣ ਦਾ ਖ਼ਦਸ਼ਾ ਪੈਦਾ ਕਰਨਾ ਹੈ। ਅਨਾਰਕਿਸਟ ਸ਼ਬਦਾਵਲੀ ਘੜਨ ਵਾਲ਼ਿਆਂ ਦੀ ਸਾਹਿਤ ਮਾਰਕਸਵਾਦ ਉਪਰ ਇਸੇ ਢੰਗ ਦੇ ਹਮਲਿਆਂ ਨਾਲ਼ ਭਰਿਆ ਪਿਆ ਹੈ।

ਪਰ ਕੋਈ ਵੀ ਵਿਅਕਤੀ ਜੋ ਮਾਰਕਸਵਾਦ ਨੂੰ ਗੰਭੀਰਤਾ ਨਾਲ਼ ਲੈਂਦਾ ਹੈ, ਅਤੇ ਉਸ ਦੇ ਫਲਸਫ਼ੀਆਨਾ ਅਸੂਲਾਂ ਤੇ ਕੌਮਾਂਤਰੀ 'ਸੋਸ਼ਲ-ਡੈਮੋਕ੍ਰਸੀ' ਦੇ ਤਜਰਬੇ ਨੂੰ ਘੋਖਦਾ

---

* **ਅਰਫੁਰਤ ਪ੍ਰੋਗਰਾਮ** —ਜਰਮਨ ਸੋਸ਼ਲ-ਡੈਮੋਕਰੇਟਿਕ ਪਾਰਟੀ ਦੀ ਅਰਫੁਰਤ ਕਾਂਗਰਸ ਵਿਖੇ, ਅਕਤੂਬਰ 1981 ਵਿੱਚ ਪਾਸ ਹੋਇਆ ਪ੍ਰੋਗਰਾਮ।

** ਇਸ ਦਾ ਸੰਕੇਤ ਏਂਗਲਜ਼ ਦੁਆਰਾ ਲਿਖੀ, ਮਾਰਕਸ ਦੇ ਪੈਂਫਲਿਟ 'ਫਰਾਂਸ ਵਿੱਚ ਖਾਨਾ-ਜੰਗੀ' (ਦੇਖੋ ਮਾਰਕਸ ਤੇ ਏਂਗਲਜ਼ ਚੋਣਵੀਆਂ ਲਿਖਤਾਂ, ਜਿਲਦ 1, ਮਾਸਕੋ, 1962, ਸਫ਼ਾ 479) ਦੀ ਭੂਮਿਕਾ ਵੰਨੀ ਹੈ।

ਹੈ, ਵੱਲ ਹੀ ਵੇਖ ਸਕਦਾ ਹੈ ਕਿ ਧਰਮ ਪ੍ਰਤੀ ਮਾਰਕਸੀ ਪੈਂਤੜੇ ਇਕਸਾਰ ਹਨ, ਅਤੇ ਉਨ੍ਹਾਂ ਨੂੰ ਮਾਰਕਸ ਤੇ ਏਂਗਲਜ਼ ਨੇ ਪੂਰੇ ਧਿਆਨ ਨਾਲ਼ ਉਲੀਕਿਆ ਸੀ; ਉਹ ਇਹ ਵੀ ਸਪਸ਼ਟ ਦੇਖ ਸਕਦਾ ਹੈ ਕਿ ਜਿਸ ਨੂੰ ਲਾਲ-ਬੁਝੱਕੜ ਜਾਂ ਘੋਗਲ਼-ਕੰਨੇ ਡਾਂਵਾਡੋਲਤਾ ਜਾਂ ਥਿੜਕਨ ਵਜੋਂ ਲੈਂਦੇ ਹਨ, ਉਹ ਵਿਰੋਧ-ਵਿਕਾਸੀ ਪਦਾਰਥਵਾਦ ਤੋਂ ਹਾਸਲ ਕੀਤੀ ਸਿੱਧੀ ਤੇ ਜ਼ਰੂਰੀ ਅਨੁਮਿਤੀ ਹੈ। ਇਹ ਸੋਚਣਾ ਉੱਕਾ ਗ਼ਲਤ ਹੋਏਗਾ ਕਿ ਧਰਮ ਪ੍ਰਤੀ ਮਾਰਕਸਵਾਦ ਦੀ ਜਾਪਦੀ 'ਨਰਮੀ' ਦਾ ਕਾਰਨ 'ਪੈਂਤੜੇਬਾਜ਼ੀ' 'ਤੇ ਅਧਾਰਿਤ, ਅਤੇ ਕਿਸੇ ਨੂੰ 'ਡਰਾ ਕੇ ਨਸਾ ਦੇਣ' ਦੀ ਇੱਛਾ, ਆਦਿ, ਹੈ। ਇਸਦੇ ਉਲਟ, ਇਸ ਸਵਾਲ 'ਤੇ ਤਾਂ, ਮਾਰਕਸਵਾਦ ਦੀ ਸਿਆਸੀ ਲਾਈਨ ਉਸ ਦੇ ਫਲਸਫੀਆਨਾ ਸਿਧਾਂਤਾਂ ਤੇ ਅਸੂਲਾਂ ਨਾਲ਼ ਅਨਿਖੜ ਰੂਪ ਵਿੱਚ ਬੱਝੀ ਹੋਈ ਹੈ।

ਮਾਰਕਸਵਾਦ ਪਦਾਰਥਵਾਦ ਹੈ। ਏਦਾਂ ਇਹ ਅਠਾਰ੍ਹਵੀਂ ਸਦੀ ਦੇ ਮਹਾਂਕੋਸ਼ੀਆਂ (ਐਨਸਾਈਕਲੋਪੈਡਿਟਸ) ਦੇ ਪਦਾਰਥਵਾਦ ਜਾਂ ਫਿਊਰਬਾਖ ਦੇ ਪਦਾਰਥਵਾਦ ਵਾਂਗ ਹੀ ਧਰਮ (ਮਜ਼ਬ) ਦਾ ਕੱਟੜ ਵਿਰੋਧੀ ਹੈ। ਇਸ ਗੱਲ ਵਿੱਚ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ। ਪਰ ਮਾਰਕਸ ਤੇ ਏਂਗਲਜ਼ ਦਾ ਵਿਰੋਧ-ਵਿਕਾਸੀ ਪਦਾਰਥਵਾਦ ਮਹਾਂਕੋਸ਼ੀਆਂ ਤੇ ਫ਼ਿਊਰਬਾਖ਼ ਤੋਂ ਹੋਰ ਅਗੇਰੇ ਹੈ, ਕਿਉਂ ਜੋ ਉਹ ਪਦਾਰਥਵਾਦੀ ਫਲਸਫੇ ਨੂੰ ਇਤਿਹਾਸ ਦੇ ਖੇਤਰ ਵਿੱਚ, ਸਮਾਜਕ ਵਿਗਿਆਨਾਂ ਦੇ ਖੇਤਰ ਤੇ ਘੇਰੇ 'ਤੇ ਵੀ ਲਾਗੂ ਹੁੰਦਾ ਹੈ। ਸਾਨੂੰ ਧਰਮ ਦਾ ਟਾਕਰਾ ਕਰਨਾ ਚਾਹੀਦਾ ਹੈ— ਇਹ ਹੈ **ਸਮੁੱਚੇ** ਪਦਾਰਥਵਾਦ ਦਾ ੳ-ਅ, ਅਤੇ ਇਸ ਲਈ ਮਾਰਕਸਵਾਦ ਦਾ ਵੀ। ਪਰ ਮਾਰਕਸਵਾਦ ਇੱਕ ਅਜਿਹਾ ਪਦਾਰਥਵਾਦ ਨਹੀਂ, ਜੋ ਊੜੇ ਤੇ ਐੜੇ 'ਤੇ ਹੀ ਖਲੋ ਗਿਆ ਹੈ। ਮਾਰਕਸਵਾਦ ਹੋਰ ਅਗਾਂਹ ਜਾਂਦਾ ਹੈ। ਉਹ ਕਹਿੰਦਾ ਹੈ : ਸਾਨੂੰ ਇਹ **ਪਤਾ** ਹੋਣਾ ਚਾਹੀਦਾ ਹੈ ਕਿ ਧਰਮ ਦਾ ਟਾਕਰਾ **ਕਿਵੇਂ** ਕਰਨਾ ਹੈ, ਅਤੇ ਏਦਾਂ ਕਰਨ ਲਈ ਸਾਨੂੰ ਲੋਕਾਂ ਵਿਚਕਾਰ, **ਇੱਕ** ਪਦਾਰਥਵਾਦੀ **ਢੰਗ ਨਾਲ਼**, ਵਿਸ਼ਵਾਸ (ਅਕੀਦੇ) ਅਤੇ ਧਰਮ (ਮਜ਼ਬ) ਦੇ ਸਰੋਤ ਦੀ ਵਿਆਖਿਆ ਕਰਨੀ ਚਾਹੀਦੀ ਹੈ। ਧਰਮ ਦਾ ਟਾਕਰਾ ਨਿਰਾ ਖਿਆਲੀ ਸਿਧਾਂਤਕ ਪ੍ਰਚਾਰ 'ਤੇ ਹੀ ਆਧਾਰਤ ਨਾ ਹੋਵੇ, ਅਤੇ ਇਸ ਨੂੰ ਨਿਰਾ ਫੋਕਾ ਪ੍ਰਚਾਰ ਹੀ ਨਾ ਬਣਾ ਦਿਤਾ ਜਾਵੇ। ਇਸ ਨੂੰ ਜਮਾਤੀ ਲਹਿਰ ਦੇ ਠੋਸ ਅਮਲੀ ਕਾਰਜ ਨਾਲ਼ ਜੋੜਿਆ ਜਾਵੇ ਜਿਸ ਦਾ ਨਿਸ਼ਾਨਾ ਧਰਮ ਦੀਆਂ ਸਮਾਜਕ ਜੜ੍ਹਾਂ ਨੂੰ ਉਖਾੜਨਾ ਹੋਵੇ। ਧਰਮ ਸ਼ਹਿਰੀ ਪ੍ਰੋਲੇਤਾਰੀ ਦੇ ਪਛੜੇ ਭਾਗਾਂ, ਅਰਧ-ਪ੍ਰੋਲੇਤਾਰੀ ਦੇ ਵਡੇਰੇ ਭਾਗਾਂ ਅਤੇ ਕਿਸਾਨੀ ਦੇ ਭਾਰੀ ਸਮੂਹ ਉੱਪਰ ਆਪਣੀ ਪਕੜ ਕਿਵੇਂ ਕਾਇਮ ਰੱਖਦਾ ਹੈ ? ਲੋਕਾਂ ਦੀ ਅਗਿਆਨਤਾ ਕਾਰਨ, ਬੁਰਜੂਆ ਅਗਾਂਹਵਾਦੀ (ਪ੍ਰੋਗਰੈਸਿਸਟ), ਗਰਮ-ਖਿਆਲੀਆ ਜਾਂ ਬੁਰਜੂਆ ਪਦਾਰਥਵਾਦੀ ਜਵਾਬ ਦਿੰਦਾ ਹੈ। ਅਤੇ ਏਦਾਂ : "ਧਰਮ ਦੀ ਖੈ ਹੋਵੇ ਅਤੇ ਨਾਸਤਕਤਾ ਦੀ ਜੈ ਹੋਵੇ, ਨਾਸਤਕਤਾ ਦੇ ਵਿਚਾਰਾਂ ਨੂੰ ਫੈਲਾਉਣਾ ਸਾਡਾ ਮੁੱਖ ਕਾਰਜ ਹੈ।" ਮਾਰਕਸਵਾਦੀ ਕਹਿੰਦੇ ਕਿ ਇਹ ਸੱਚ ਨਹੀਂ ਹੈ, ਇਹ ਤਾਂ ਉਪਰਲਾ-ਉਪਰਲਾ ਦ੍ਰਿਸ਼ਟੀਕੋਣ ਹੈ, ਸੌੜੇ ਬੁਰਜੂਆ ਸੁਧਾਰਕਾਂ ਦਾ ਵਿਚਾਰ ਹੈ। ਇਹ ਪੂਰੀ ਤਰ੍ਹਾਂ ਧਰਮ ਦੀਆਂ ਜੜ੍ਹਾਂ ਦੀ ਵਿਆਖਿਆ ਨਹੀਂ ਕਰਦਾ, ਇਹ ਉਹਨਾਂ ਦੀ ਵਿਆਖਿਆ ਇੱਕ ਪਦਾਰਥਵਾਦੀ ਢੰਗ ਨਾਲ਼ ਨਹੀਂ ਸਗੋਂ ਆਦਰਸ਼ਵਾਦੀ ਦੇ ਤੌਰ 'ਤੇ ਕਰਦਾ ਹੈ। ਅਜੋਕੇ ਸਰਮਾਏਦਾਰੀ ਮੁਲਕਾਂ ਵਿੱਚ ਇਹ ਜੜ੍ਹਾਂ ਮੁੱਖ ਰੂਪ ਵਿੱਚ **ਸਮਾਜਕ**

ਹਨ। ਅੱਜ ਧਰਮ ਦੀ ਸਭ ਤੋਂ ਗਹਿਰੀ ਜੜ੍ਹ ਮਿਹਨਤਕਸ਼ ਲੋਕਾਂ ਦੀ ਸਮਾਜਕ ਤੌਰ ’ਤੇ ਲਿਤਾੜੀ ਗਈ ਸਥਿਤੀ ਅਤੇ ਉਸ ਦੀ ਸਰਮਾਏਦਾਰੀ ਦੀਆਂ ਅੰਨ੍ਹੀਆਂ ਸ਼ਕਤੀਆਂ ਸਾਹਵੇਂ ਸਪਸ਼ਟ ਲਾਚਾਰੀ ਹੈ, ਉਹ ਸ਼ਕਤੀਆਂ ਰੋਜ਼ਾਨਾ ਹਰ ਪਲ ਆਮ ਮਿਹਨਤਕਸ਼ ਲੋਕਾਂ ’ਤੇ ਬਹੁਤ ਭਿਆਨਕ ਸਿਤਮ ਢਾਹ ਰਹੀਆਂ ਅਤੇ ਦੁੱਖ ਤਸੀਹੇ ਦੇ ਰਹੀਆਂ ਹਨ, ਜੋ ਕਿ ਜੰਗਾਂ, ਭੁਚਾਲਾਂ, ਆਦਿ ਵਰਗੀਆਂ ਅਸਧਾਰਨ ਘਟਨਾਵਾਂ ਦੁਆਰਾ ਦਿਤੇ ਜਾਣ ਵਾਲ਼ੇ ਦੁਖਾਂ ਤੋਂ ਕਿਤੇ ਵਧੇਰੇ ਸਖਤ ਹਨ। “ਡਰ ਨੇ ਦੇਵਤੇ ਸਾਜੇ।” ਪੂੰਜੀ (ਸਰਮਾਏ) ਦੀ ਅੰਨ੍ਹੀ ਸ਼ਕਤੀ ਦਾ ਡਰ— ਅੰਨ੍ਹੀ ਇਸ ਕਰ ਕੇ, ਕਿਉਂ ਜੋ ਇਸ ਨੂੰ ਲੋਕਾਂ ਦਾ ਸਮੂਹ ਅਗਾਊਂ ਨਹੀਂ ਤੱਕ ਸਕਦੇ— ਇੱਕ ਅਜਿਹੀ ਸ਼ਕਤੀ ਦਾ ਡਰ, ਜੋ ਪ੍ਰੋਲੇਤਾਰੀਆਂ ਤੇ ਛੋਟੇ ਮਾਲਕਾਂ ਦੇ ਜੀਵਨ ਵਿੱਚ ਹਰ ਕਦਮ ’ਤੇ ਫੱਟ ਲਾਉਣ ਦੀ ਧਮਕੀ ਦਿੰਦੀ, ਅਤੇ ‘ਚਾਨਚੱਕ’, ‘ਆਸ਼ਾ–ਵਿਰੁੱਧ’, ‘ਰੱਬ–ਸਬੱਬੀ’ ਤਬਾਹੀ, ਬਰਬਾਦੀ, ਕੰਗਾਲੀ, ਬਦਕਾਰੀ (ਕੰਜਰਾਊਪੁਣਾ), ਭੁੱਖ ਨਾਲ਼ ਮੌਤ ਵਰਗੇ ਫੱਟ ਲਾਉਂਦੀ ਹੈ – ਅਜਿਹੀ ਹੈ **ਜੜ੍ਹ** ਅਜੋਕੇ ਧਰਮ (ਮਜ਼੍ਹਬ) ਦੀ, ਜੋ ਇੱਕ ਪਦਾਰਥਵਾਦੀ ਨੂੰ ਮਨ ਵਿੱਚ ਸਭ ਤੋਂ ਪਹਿਲਾਂ ਵਸਾਉਣੀ ਚਾਹੀਦੀ ਹੈ, ਜੇਕਰ ਉਹ ਹਾਲੀਂ ਸਕੂਲੀ ਬਚੂੰਗੜਾ ਪਦਾਰਥਵਾਦੀ ਨਹੀਂ ਰਹਿਣਾ ਚਾਹੁੰਦਾ। ਕੋਈ ਵੀ ਸਿਖਿਆਦਾਇਕ ਪੁਸਤਕ, ਲੋਕਾਂ ਦੇ ਮਨਾਂ ਵਿੱਚੋਂ, ਜੋ ਸਰਮਾਏਦਾਰੀ ਸਖਤ ਮਿਹਨਤ ਹੇਠ ਪਿਸ ਰਹੇ ਹਨ ਅਤੇ ਜੋ ਸਰਮਾਏਦਾਰੀ ਦੀਆਂ ਅੰਨ੍ਹੀਆਂ ਵਿਨਾਸ਼ਕਾਰੀ ਸ਼ਕਤੀਆਂ ਦੇ ਰਹਿਮ ’ਤੇ ਹਨ, ਧਰਮ ਨੂੰ ਮਿਟਾ ਨਹੀਂ ਸਕਦੀ, ਜਿੰਨੀ ਦੇਰ ਉਹ ਲੋਕ ਆਪ ਧਰਮ ਦੀ ਇਸ **ਜੜ੍ਹ** ਵਿਰੁੱਧ ਹਰੇਕ ਰੂਪ ਵਿੱਚ ‘ਸਰਮਾਏ (ਪੂੰਜੀ) ਦੀ ਹਕੂਮਤ’ ਵਿਰੁੱਧ, ਇਕਮੁੱਠ, ਜਥੇਬੰਦ, ਵਿਉਂਤਬੰਦ ਅਤੇ ਸੁਚੇਤ ਢੰਗ ਨਾਲ਼ ਲੜਨਾ ਨਹੀਂ ਸਿਖਦੇ।

ਕੀ ਇਸ ਦਾ ਭਾਵ ਇਹ ਹੈ ਕਿ ਧਰਮ ਵਿਰੁੱਧ ਸਿਖਿਆਦਾਇਕ ਪੁਸਤਕਾਂ ਹਾਨੀਕਾਰਕ ਜਾਂ ਗੈਰ–ਜ਼ਰੂਰੀ ਹਨ ? ਨਹੀਂ, ਏਦਾਂ ਦੀ ਕੋਈ ਗੱਲ ਨਹੀਂ। ਇਸ ਦਾ ਅਰਥ ਇਹ ਹੈ ਕਿ ‘ਸੋਸ਼ਲ–ਡੈਮੋਕ੍ਰੇਸੀ ਦਾ ਨਾਸਤਕ ਪ੍ਰਾਪੇਗੰਡਾ ਉਸ ਦੇ ਬੁਨਿਆਦੀ ਕਾਰਜ— ਲੋਟੂਆਂ ਵਿਰੁੱਧ ਲੁਟੇ ਜਾਣ ਵਾਲ਼ੇ **ਸਮੂਹਾਂ** ਦੇ ਜਮਾਤੀ ਘੋਲ਼ ਦੇ ਵਿਕਾਸ— ਦੇ **ਅਧੀਨ** ਹੋਣਾ ਚਾਹੀਦਾ ਹੈ।

ਇਹ ਮਸਲਾ ਸ਼ਾਇਦ ਉਸ ਵਿਅਕਤੀ ਦੀ ਸਮਝ ਵਿੱਚ ਨਾ ਆਏ (ਜਾਂ ਘੱਟੋ ਘੱਟ ਛੇਤੀ ਸਮਝੀ ਨਾ ਜਾ ਸਕੇ), ਜਿਸਨੇ ਵਿਰੋਧ ਵਿਕਾਸੀ ਪਦਾਰਥਵਾਦ, ਅਰਥਾਤ, ਮਾਰਕਸ ਤੇ ਏਂਗਲਜ਼ ਦੇ ਫਲਸਫੇ, ਦੇ ਸਿਧਾਂਤਾਂ ਨੂੰ ਗਹੁ ਨਾਲ਼ ਨਹੀਂ ਵਿਚਾਰਿਆ। ਉਹ ਕਿਵੇਂ ਹੈ ?— ਉਹ ਕਹੇਗਾ। ਕੀ ਸਿਧਾਂਤਕ ਪ੍ਰਾਪੇਗੰਡਾ, ਨਿਸ਼ਚਿਤ ਵਿਚਾਰਾਂ ਦੇ ਪ੍ਰਚਾਰ ਨੂੰ, ਹਜ਼ਾਰਾਂ ਸਾਲਾਂ ਤੋਂ ਚੱਲੇ ਆ ਰਹੇ ਸੱਭਿਆਚਾਰਕ ਤੇ ਤਰੱਕੀ ਦੇ ਦੁਸ਼ਮਣ (ਭਾਵ, ਧਰਮ ਜਾਂ ਮਜ਼੍ਹਬ) ਵਿਰੁੱਧ ਘੋਲ਼ ਨੂੰ ਜਮਾਤੀ (ਸ਼ਰੇਣੀ) ਘੋਲ਼, ਅਰਥਾਤ, ਆਰਥਕ ਤੇ ਸਿਆਸਤ ਦੇ ਖੇਤਰ ਵਿੱਚ ਨਿਸ਼ਚਿਤ ਅਮਲ–ਭਰਪੂਰ ਉਦੇਸ਼ਾਂ ਲਈ ਘੋਲ਼, ਅਧੀਨ ਕਰ ਦਿੱਤਾ ਜਾਏ ?

ਇਹ ਮਾਰਕਸਵਾਦ ਵਿਰੁਧ ਉਠਾਏ ਜਾ ਰਹੇ ਅਜੋਕੇ ਤੇ ਪ੍ਰਚਲਤ ਇਤਰਾਜ਼ਾਂ (ਕਿੰਤੂਆਂ) ਵਿੱਚੋਂ ਇੱਕ ਹੈ, ਜੋ ਮਾਰਕਸੀ ਵਿਰੋਧ–ਵਿਕਾਸ ਬਾਰੇ ਪੂਰਨ ਅਗਿਆਨਤਾ ਨੂੰ

ਦਰਸਾਉਂਦਾ ਹੈ। ਇਹਨਾਂ ਉਜਰਦਾਰਾਂ ਨੂੰ ਅਸੰਗਤੀ ਭੰਬਲ-ਭੂਸੇ ਪਾਉਂਦੀ ਹੈ, ਉਹ ਵਾਸਤਵਿਕ ਜੀਵਨ ਵਿੱਚ ਇੱਕ ਯਥਾਰਥ ਅਸੰਗਤੀ ਹੈ, ਉਹ ਹੈ, ਇੱਕ ਵਿਰੋਧੀ-ਵਿਕਾਸੀ ਅਸੰਗਤੀ, ਅਤੇ ਇੱਕ ਸ਼ਾਬਦਿਕ ਜਾਂ ਘੜੀ ਹੋਈ ਨਹੀਂ। ਨਾਸਤਕਤਾ ਦੇ ਸਿਧਾਂਤਕ ਪ੍ਰਾਪੇਗੰਡਾ, ਅਰਥਾਤ, ਪ੍ਰੋਲੇਤਾਰੀਅਤ ਦੇ ਕੁਝ ਭਾਗਾਂ ਵਿਚਕਾਰ ਧਾਰਮਕ ਵਿਸ਼ਵਾਸਾਂ ਦੇ ਖਾਤਮੇ ਅਤੇ ਇਹਨਾਂ ਭਾਗਾਂ ਦੇ ਜਮਾਤੀ ਘੋਲ਼ ਦੀ ਕਾਮਯਾਬੀ, ਵਾਧੇ ਅਤੇ ਪ੍ਰਸਥਿਤੀਆਂ ਵਿਚਕਾਰ ਕੋਈ ਬੱਝਵੀਂ ਲੀਕ ਮਾਰਨੀ, ਵਿਰੋਧ ਵਿਕਾਸੀ ਤਰਕ ਵਿਰੁੱਧ ਚੱਲਣਾ, ਇੱਕ ਥਾਂ ਬਦਲ ਰਹੀ ਤੇ ਸਾਪੇਖਕ ਸੀਮਾਂ ਨੂੰ ਇੱਕ ਨਿਰਲੇਪ ਸੀਮਾ ਵਿੱਚ ਵਟਾਉਣ ਦੇ ਨਿਆਈਂ ਹੈ, ਇਹ ਉਸ ਨੂੰ ਜ਼ਬਰਦਸਤੀ ਵੱਖ ਕਰਨਾ ਹੈ ਜੋ ਕਿ ਯਥਾਰਥਕ ਜੀਵਨ ਵਿੱਚ ਜੋ ਅਨਿਖੜ ਤੌਰ 'ਤੇ ਜੁੜਿਆ ਹੋਇਆ ਹੈ। ਆਓ, ਆਪਾਂ ਇੱਕ ਮਿਸਾਲ ਲਈਏ। ਪ੍ਰੋਲੇਤਾਰੀਅਤ ਇੱਕ ਖਾਸ ਖੇਤਰ ਵਿੱਚ ਅਤੇ ਇੱਕ ਖਾਸ ਸਨਅਤ ਵਿੱਚ ਵੰਡੀ ਹੋਈ ਹੈ, ਆਪਾਂ ਫਰਜ਼ ਕਰ ਲਈਏ, ਇੱਕ ਕਾਰੀ ਜਮਾਤੀ ਸੂਝ ਵਾਲ਼ੇ ਸੋਸ਼ਲ-ਡੈਮੋਕ੍ਰੇਟਾਂ ਦੇ ਇੱਕ ਉੱਨਤ ਹਿਸੇ ਵਿੱਚ, ਜੋ ਕੁਦਰਤੀ ਤੌਰ 'ਤੇ ਨਾਸਤਕ ਹਨ, ਅਤੇ ਪਛੜੇ ਕਾਮਿਆਂ ਵਿਚਕਾਰ ਵੰਡੀ ਹੋਈ ਹੈ, ਜੋ ਹਾਲੀਂ ਤੀਕਰ ਪਿੰਡਾਂ ਅਤੇ ਕਿਸਾਨੀ ਨਾਲ਼ ਜੁੜੇ ਹੋਏ ਹਨ ਅਤੇ ਜੋ ਰੱਬ ਵਿੱਚ ਯਕੀਨ ਰੱਖਦੇ ਹਨ, ਗਿਰਜੇ ਜਾਂਦੇ, ਜੋ ਸਥਾਨਕ ਪਰੋਹਤ (ਪਾਦਰੀ) ਦੇ ਸਿੱਧੇ ਪ੍ਰਭਾਵ ਅਧੀਨ ਹਨ- ਜੋ, ਫਰਜ਼ ਕਰ ਲਈਏ, ਇੱਕ ਕ੍ਰਿਸਚੀਅਨ (ਮਸੀਹਾ) ਲੇਬਰ ਯੂਨੀਅਨ ਜਥੇਬੰਦ ਕਰ ਰਿਹਾ ਹੈ। ਹੋਰ ਅਗੇਰੇ ਅਸੀਂ ਫਰਜ਼ ਕਰ ਲਈਏ ਕਿ ਇਸ ਇਲਾਕੇ ਵਿੱਚ ਆਰਥਕ ਘੋਲ਼ ਦਾ ਸਿੱਟਾ ਹੜਤਾਲ 'ਚ ਨਿਕਲਿਆ ਹੈ। ਇੱਕ ਮਾਰਕਸੀ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਹੜਤਾਲੀ ਲਹਿਰ ਦੀ ਕਾਮਯਾਬੀ ਨੂੰ ਪਹਿਲ ਦੇਵੇ, ਪੂਰੇ ਜ਼ੋਰ ਨਾਲ਼ ਇਸ ਘੋਲ਼ ਵਿੱਚ ਮਜ਼ਦੂਰਾਂ ਦੀ ਨਾਸਤਕਾਂ ਅਤੇ ਈਸਾਈਆਂ ਵਿਚਕਾਰ ਵੰਡ ਦਾ ਮੁਕਾਬਲਾ ਕਰੇ, ਪੂਰੀ ਦ੍ਰਿੜਤਾ ਨਾਲ਼ ਅਜਿਹੀ ਵੰਡ ਦਾ ਵਿਰੋਧ ਕਰੇ। ਅਜਿਹੇ ਹਾਲਾਤ ਵਿੱਚ ਨਾਸਤਕਤਾ ਦਾ ਪ੍ਰਚਾਰ ਗੈਰ-ਜ਼ਰੂਰੀ ਤੇ ਹਾਨੀਕਾਰਕ ਹੋਵੇਗਾ— ਏਦਾਂ ਪਛੜੇ ਭਾਗਾਂ ਨੂੰ ਨਸਾ ਦੇਣ ਦੇ ਸੰਕੀਰਣ-ਸੋਚ ਵਾਲ਼ੇ ਡਰ ਕਾਰਨ, ਚੋਣਾਂ ਵਿੱਚ ਇੱਕ ਸੀਟ ਹਾਰਨ, ਵਗੈਰਾ, ਵਗੈਰਾ ਕਾਰਨ ਨਹੀਂ ਹੋਏਗਾ, ਸਗੋਂ ਜਮਾਤੀ ਘੋਲ਼ ਦੀ ਅਸਲ ਤਰੱਕੀ ਲਈ ਸੋਚ ਕਾਰਨ ਹੋਏਗਾ, ਜੋ ਅਜੋਕੇ ਸਰਮਾਏਦਾਰੀ ਸਮਾਜ ਦੀਆਂ ਹਾਲਤਾਂ ਵਿੱਚ ਮਸੀਹੀ ਮਜ਼ਦੂਰਾਂ ਨੂੰ 'ਸੋਸ਼ਲ-ਡੈਮੋਕ੍ਰੇਸੀ ਅਤੇ ਨਾਸਤਕਤਾ ਵੱਲ ਬਦਲੇਗੀ, ਅਤੇ ਇਹ ਨਿਪਟ ਨਾਸਤਕ ਪ੍ਰਚਾਰ ਨਾਲ਼ੋਂ ਸੌ ਗੁਣਾ ਵੱਧ ਚੰਗੇਰੀ ਗੱਲ ਹੈ। ਅਜਿਹੇ ਸਮੇਂ ਅਤੇ ਅਜਿਹੇ ਹਾਲਾਤ ਵਿੱਚ ਨਾਸਤਕਤਾ ਦਾ ਪ੍ਰਚਾਰ ਕਰਨ ਦਾ ਮਤਲਬ ਪਰੋਹਤ ਅਤੇ ਪਾਦਰੀਆਂ ਦੇ **ਹੱਥਾਂ ਵਿੱਚ ਖੇਡਣਾ** ਹੋਏਗਾ; ਜੋ ਇਹ ਦਿਲੋਂ ਚਾਹੁੰਦੇ ਹਨ ਕਿ ਹੜਤਾਲ ਵਿੱਚ ਹਿਸਾ ਲੈਣ ਦੇ ਸਵਾਲ 'ਤੇ ਮਜ਼ਦੂਰਾਂ ਦੀ ਵੰਡ ਨੂੰ ਰੱਬ ਵਿੱਚ ਵਿਸ਼ਵਾਸ ਦੇ ਨਾਂ 'ਤੇ ਵੰਡ ਵਿੱਚ ਤਬਦੀਲ ਕਰ ਦਿਤਾ ਜਾਵੇ। ਇੱਕ ਅਨਾਰਕਿਸਟ ( ਅਰਾਜਕਤਾਵਾਦੀ) ਜੋ ਹਰ ਕੀਮਤ 'ਤੇ ਰੱਬ ਵਿਰੁੱਧ ਜੰਗ ਦਾ ਪ੍ਰਚਾਰ ਕਰਦਾ ਹੈ, ਅਸਲ ਵਿੱਚ ਪਰੋਹਤਾਂ ਤੇ ਬੁਰਜੁਆਜ਼ੀ ਦੀ ਮਦਦ ਕਰ ਰਿਹਾ ਹੁੰਦਾ ਹੈ (ਜਿਵੇਂ ਕਿ ਅਨਾਰਕਿਸਟ ਹਮੇਸ਼ਾਂ **ਅਮਲੀ ਰੂਪ ਵਿੱਚ** ਬੁਰਜੁਆਜ਼ੀ ਦੀ ਮਦਦ ਕਰਦੇ ਹੀ ਹਨ)। ਇੱਕ ਮਾਰਕਸੀ ਦਾ ਇੱਕ ਪਦਾਰਥਵਾਦੀ, ਅਰਥਾਤ, ਧਰਮ ਦੇ ਦੁਸ਼ਮਣ, ਹੋਣ ਦੀ ਥਾਂ ਇੱਕ ਵਿਰੋਧ-

ਵਿਕਾਸੀ ਪਦਾਰਥਵਾਦੀ, ਭਾਵ ਉਹ ਵਿਅਕਤੀ ਹੋਣਾ, ਜ਼ਰੂਰੀ ਹੈ ਜੋ ਧਰਮ ਵਿਰੁੱਧ ਘੋਲ਼ ਨੂੰ ਇੱਕ ਸਿਧਾਂਤਕ ਰੂਪ ਵਜੋਂ ਨਹੀਂ ਲੈਂਦਾ, ਨਾ ਹੀ ਅਪਹੁੰਚ ਨਿਰੇ ਸਿਧਾਂਤਕ, ਅਟੱਲ ਪ੍ਰਚਾਰ ਦੇ ਅਧਾਰ ’ਤੇ ਲੈਂਦਾ ਹੈ, ਸਗੋਂ ਇੱਕ ਠੋਸ ਜਾਂ ਪ੍ਰਤੱਖ ਰੂਪ ਵਿੱਚ, ਜਮਾਤੀ ਘੋਲ਼ ਦੇ ਅਧਾਰ ’ਤੇ ਲੈਂਦਾ ਹੈ, ਜੋ ਅਮਲ ’ਚ ਪ੍ਰਚੱਲਤ ਹੈ ਅਤੇ ਜੋ ਲੋਕਾਂ ਨੂੰ ਹੋਰ ਸਭ ਕਾਸੇ ਤੋਂ ਵੱਧ ਚੰਗੇਰੀ ਤਰ੍ਹਾਂ ਸਿਖਲਾਈ ਦੇ ਰਿਹਾ ਹੈ। ਇੱਕ ਮਾਰਕਸੀ ਨੂੰ ਪ੍ਰਤੱਖ ਸਥਿਤੀ ਨੂੰ ਸਮੁੱਚੇ ਰੂਪ ਵਿੱਚ ਲੈਣਾ ਚਾਹੀਦਾ ਹੈ, ਉਸ ਨੂੰ ਅਰਾਜਕਤਾਵਾਦ ਅਤੇ ਮੌਕਾਪ੍ਰਸਤੀ ਵਿਚਲੀ ਹੱਦ ਨੂੰ ਪਛਾਨਣ ਦੇ ਯੋਗ ਹੋਣਾ ਚਾਹੀਦਾ ਹੈ, (ਇਹ ਹੱਦ ਸਾਪੇਖਕ, ਥਾਂ ’ਤੇ ਸਥਿਰ ਨਾ ਰਹਿਣ ਵਾਲ਼ੀ ਤੇ ਪ੍ਰੀਵਰਤਨਸ਼ੀਲ ਹੈ, ਪਰ ਉਸ ਦੀ ਹਸਤੀ ਕਾਇਮ ਹੈ)। ਅਤੇ ਉਸ ਨੂੰ ਨਾ ਤਾਂ ਖਿਆਲੀ, ਜ਼ਬਾਨੀ, ਪਰ ਅਸਲੀਅਤ ਵਿੱਚ ਅਰਾਜਕਤਾਵਾਦੀਆਂ ਦੇ ਖੋਖਲੇ ‘ਇਨਕਲਾਬੀਪੁਣੇ’ ਅੱਗੇ ਹਾਰ ਨਹੀਂ ਮੰਨਣੀ ਚਾਹੀਦੀ, ਅਤੇ ਨਾ ਹੀ ਨਿੱਕ-ਬੁਰਜੂਆ ਜਾਂ ਉਦਾਰ ਲਿਬਰਲ ਬੁੱਧੀਜੀਵੀ (ਦਾਨਸ਼ਵਰ) ਦੇ ਸੰਕੀਰਣਵਾਦ (ਫਿਲਿਸਟੀਨਇਜ਼ਮ) ਅਤੇ ਮੌਕਾਪ੍ਰਸਤੀ ਦਾ ਦਬਾਓ ਮੰਨਣਾ ਚਾਹੀਦਾ ਹੈ, ਜੋ (ਬੁੱਧੀਜੀਵੀ) ਧਰਮ ਵਿਰੁੱਧ ਘੋਲ਼ ਤੋਂ ਝਕਦਾ ਹੈ ਇਹ ਭੁੱਲ ਜਾਂਦਾ ਹੈ ਕਿ ਇਹ ਉਸਦਾ ਫਰਜ਼ ਹੈ, ਰੱਬ ਵਿਸ਼ਵਾਸ ਵਾਲ਼ੀ ਸੋਚਣੀ ਨਾਲ਼ ਸਮਝੌਤਾ ਕਰ ਲੈਂਦਾ ਹੈ, ਅਤੇ ਜੋ ਜਮਾਤੀ ਘੋਲ਼ ਦੇ ਹਿਤਾਂ ਨੂੰ ਮਾਰਗ-ਦਰਸ਼ਕ ਨਹੀਂ ਬਣਾਉਂਦਾ, ਸਗੋਂ ਸੂਝ ਭਰੇ ਅਸੂਲ : ‘ਜੀਓ ਅਤੇ ਜਿਊਣ ਦਿਓ, ਵਗੈਰਾ, ਵਗੈਰਾ, ਦੁਆਰਾ ਕਿਸੇ ਨੂੰ ਨਾ ਦੁਖਾਉਣ, ਨਾ ਪਛਾੜਨ ਤੇ ਨਾ ਡਰਾਉਣ ਵਾਲ਼ੀ ਮਮੂਲੀ ਤੇ ਘਟੀਆ ਸੋਚਣੀ ਤੋਂ ਅਗਵਾਈ ਲੈਂਦਾ ਹੈ।

ਇਸੇ ਹੀ ਦ੍ਰਿਸ਼ਟੀਕੋਣ ਤੋਂ ਸੋਸ਼ਲ-ਡੈਮੋਕ੍ਰੇਟਾਂ ਦੇ ਧਰਮ ਪ੍ਰਤੀ ਵਤੀਰੇ ਤੇ ਅਸਰ ਪਾਉਣ ਵਾਲ਼ੇ ਸਾਰੇ ਪੱਖਾਂ ਨਾਲ਼ ਨਿਪਟਣਾ ਚਾਹੀਦਾ ਹੈ। ਉਦਾਹਰਨ ਵਜੋਂ, ਇਹ ਸਵਾਲ ਆਮ ਉਠਾਇਆ ਜਾਂਦਾ ਹੈ ਕਿ ਕੀ ਇੱਕ ਪੁਜਾਰੀ (ਪਰੋਹਤ) ਸੋਸ਼ਲ-ਡੈਮੋਕ੍ਰੇਟਿਕ ਪਾਰਟੀ ਦਾ ਮੈਂਬਰ ਬਣ ਸਕਦਾ ਹੈ ਜਾਂ ਨਹੀਂ, ਅਤੇ ਇਸ ਸਵਾਲ ਦਾ ਜਵਾਬ ਆਮ ਤੌਰ ’ਤੇ ਪੂਰਨ ਹਾਂ ਵਿੱਚ ਹੁੰਦਾ ਹੈ, ਅਤੇ ਇਸ ਦੀ ਪੁਸ਼ਟੀ ਵਜੋਂ ਯੂਰਪ ਸੋਸ਼ਲ-ਡੈਮੋਕ੍ਰੇਟਿਕ ਪਾਰਟੀਆਂ ਦਾ ਤਜਰਬਾ ਪੇਸ਼ ਕੀਤਾ ਜਾਂਦਾ ਹੈ। ਪਰ ਇਹ ਤਜ਼ਰਬਾ ਨਾ ਸਿਰਫ਼ ਮਜ਼ਦੂਰਾਂ ਦੀ ਲਹਿਰ ਤੇ ਮਾਰਕਸੀ ਸਿਧਾਂਤ ਲਾਗੂ ਕਰਨ ਦਾ ਹੀ ਸਿੱਟਾ ਹੈ, ਸਗੋਂ ਪੱਛਮੀ ਯੂਰਪ ਦੇ ਉਨ੍ਹਾਂ ਖ਼ਾਸ ਇਤਿਹਾਸਕ ਹਾਲਤਾਂ ਦਾ ਵੀ ਸਿੱਟਾ ਹੈ, ਜਿਹੋ ਜਿਹੇ ਹਾਲਾਤ ਰੂਸ ਵਿੱਚ ਨਹੀਂ ਹਨ (ਇਨ੍ਹਾਂ ਹਾਲਾਤਾਂ ਜਾਂ ਪ੍ਰਸਥਿਤੀਆਂ ਬਾਰੇ ਅਸੀਂ ਹੋਰ ਵਧੇਰੇ ਕਵ੍ਹਾਂਗੇ) ਏਦਾਂ ਇਸ ਸੰਦਰਭ ਵਿੱਚ ਪੂਰਨ ਹਾਂ ਵਾਲ਼ਾ ਜਵਾਬ ਗ਼ਲਤ ਹੋਵੇਗਾ। ਜੇਕਰ ਇੱਕ ਪਰੋਹਤ (ਪੁਜਾਰੀ, ਪਾਦਰੀ) ਸਾਡੇ ਸਾਂਝੇ ਸਿਆਸੀ ਕੰਮ ਵਿੱਚ ਹਿੱਸਾ ਲੈਣ ਅਤੇ ਸੱਚੇ ਦਿਲੋਂ, ਪਾਰਟੀ ਦੇ ਪ੍ਰੋਗਰਾਮ ਦੇ ਵਿਰੋਧ ਤੋਂ ਬਿਨ੍ਹਾਂ, ਪਾਰਟੀ ਦੇ ਕਰਤੱਵ ਪਾਲਣ ਲਈ ਆਉਂਦਾ ਹੈ, ਤਦ ਉਸ ਨੂੰ ਸੋਸ਼ਲ-ਡੈਮੋਕ੍ਰੇਟਾਂ ਦੀਆਂ ਸਫਾਂ ਵਿੱਚ ਸ਼ਾਮਲ ਹੋਣ ਦੀ ਆਗਿਆ ਦਿੱਤੀ ਜਾਣੀ ਚਾਹੀਦੀ ਹੈ ਕਿਉਂ ਜੋ ਸਾਡੇ ਪ੍ਰੋਗਰਾਮ ਦੇ ਭਾਵ ਤੇ ਅਸੂਲਾਂ ਦੀ ਉਕਤ ਪ੍ਰੋਹਤ ਦੇ ਧਾਰਮਕ ਨਿਸ਼ਚਿਆਂ ਵਿਚਕਾਰ ਅਸੰਗਤੀ ਜਾਂ ਵਿਰੋਧ ਏਦਾਂ ਦੀਆਂ ਪ੍ਰਸਥਿਤੀਆਂ ਵਿੱਚ ਅਜਿਹਾ ਹੋਏਗਾ ਜੋ ਇਕੱਲੇ ਉਸ ਨਾਲ਼, ਉਸਦੀ ਨਿੱਜੀ ਅਸੰਗਤੀ ਨਾਲ਼ ਸਬੰਧਤ ਹੋਏਗਾ; ਅਤੇ ਇੱਕ ਸਿਆਸੀ ਜਾਂ ਰਾਜਨੀਤਕ ਸੰਸਥਾ, ਇਹ

ਵੇਖਣ ਲਈ ਕਿ ਉਸਦੇ ਮੈਂਬਰਾਂ ਦੇ ਵਿਚਾਰਾਂ ਤੇ ਪਾਰਟੀ ਪ੍ਰੋਗਰਾਮ ਵਿੱਚ ਕੋਈ ਅਸੰਗਤੀ ਨਹੀਂ; ਆਪਣੇ ਮੈਂਬਰ ਦਾ ਕੋਈ ਇਮਤਿਹਾਨ ਨਹੀਂ ਲੈ ਸਕਦੀ। ਐਪਰ, ਸਚਮੁਚ ਹੀ, ਪੱਛਮ ਯੂਰਪ ਵਿੱਚ ਅਜਿਹੀ ਘਟਨਾ ਦੁਰਲਭ ਹੀ ਹੋਵੇਗੀ, ਜਦ ਕਿ ਰੂਸ ਵਿੱਚ ਤਾਂ ਇਹ ਉੱਕੀ ਅਸੰਭਵ ਹੈ। ਅਤੇ ਜੇਕਰ, ਉਦਾਹਰਨ ਵਜੋਂ, ਇੱਕ ਪੁਜਾਰੀ (ਪਾਦਰੀ) ਸੋਸ਼ਲ-ਡੈਮੋਕ੍ਰੇਟਿਕ ਪਾਰਟੀ ਵਿੱਚ ਸ਼ਾਮਲ ਹੋ ਜਾਵੇ, ਅਤੇ ਉਹ 'ਪਾਰਟੀ' ਵਿੱਚ ਧਾਰਮਕ ਵਿਚਾਰਾਂ ਦੇ ਪ੍ਰਚਾਰ ਨੂੰ ਆਪਣੀ ਸਰਗਰਮੀ ਤੇ ਮੁੱਖ ਕੰਮ ਹੀ ਬਣਾ ਲਵੇ, ਤਦ ਉਸ ਨੂੰ ਉਸਦੀਆਂ ਸਫ਼ਾਂ 'ਚੋਂ ਬਿਨ੍ਹਾਂ ਹੀਲ ਹੁੱਜਤ ਕੱਢ ਬਾਹਰ ਕੀਤਾ ਜਾਵੇ। ਸਾਨੂੰ ਨਾ ਕੇਵਲ ਉਨ੍ਹਾਂ ਮਜ਼ਦੂਰਾਂ ਨੂੰ ਸੋਸ਼ਲ ਡੈਮੋਕ੍ਰੇਟਿਕ ਪਾਰਟੀ ਵਿੱਚ ਦਾਖਲ ਕਰਨਾ ਚਾਹੀਦਾ ਹੈ, ਜੋ ਰੱਬ ਵਿੱਚ ਆਪਣੇ ਯਕੀਨ ਨੂੰ ਕਾਇਮ ਰਖਦੇ ਹਨ, ਸਗੋਂ ਸਾਨੂੰ ਜਾਣ ਬੁਝ ਕੇ ਉਨ੍ਹਾਂ ਨੂੰ ਭਰਤੀ ਕਰਨਾ ਚਾਹੀਦਾ ਹੈ; ਅਸੀਂ ਉਨ੍ਹਾਂ ਦੇ ਧਾਰਮਕ ਵਿਸ਼ਵਾਸਾਂ ਨੂੰ ਮਾੜੀ ਜਿੰਨੀ ਵੀ ਠੇਸ ਨਹੀਂ ਪੁਚਾਉਣਾ ਚਾਹੁੰਦੇ, ਪਰ ਅਸੀਂ ਉਨ੍ਹਾਂ ਨੂੰ ਆਪਣੇ ਪ੍ਰੋਗਰਾਮ ਦੇ ਭਾਵ ਬਾਰੇ ਪੜ੍ਹਾਉਣ ਹਿੱਤ ਭਰਤੀ ਕਰਾਂਗੇ, ਅਤੇ ਪਾਰਟੀ **ਅੰਦਰ** ਰਾਇ ਜਾਂ ਮਤ ਦੀ ਅਜ਼ਾਦੀ ਦੀ ਆਗਿਆ ਦਿੰਦੇ ਹਾਂ; ਪਰ ਕਿਸੇ ਹੱਦ ਤੀਕਰ, ਜਿਸ ਨੂੰ ਸਮੂਹੀਕਰਨ ਦੀ ਅਜ਼ਾਦੀ ਪੱਕਿਆਂ ਕੀਤਾ ਹੋਏ; ਅਸੀਂ ਪਾਰਟੀ ਦੀ ਬਹੁ-ਗਿਣਤੀ ਦੁਆਰਾ ਰੱਦ ਕੀਤੇ ਗਏ ਵਿਚਾਰਾਂ ਦੇ ਪ੍ਰਚਾਰਕਾਂ ਨਾਲ਼ ਹੱਥ 'ਚ ਹੱਥ ਪਾਈ ਤੁਰਨ ਲਈ ਤਿਆਰ ਨਹੀਂ।

ਇੱਕ ਹੋਰ ਉਦਾਹਰਨ। ਕੀ ਸੋਸ਼ਲ-ਡੈਮੋਕ੍ਰੇਟਿਕ ਪਾਰਟੀ ਦੇ ਮੈਂਬਰਾਂ ਨੂੰ ਸਾਰੀਆਂ ਪ੍ਰਸਥਿਤੀਆਂ ਵਿੱਚ 'ਸਮਾਜਵਾਦ ਮੇਰਾ ਧਰਮ ਹੈ' ਦਾ ਐਲਾਨ ਕਰਨ ਅਤੇ ਇਸ ਨਾਲ਼ ਮੇਲ ਖਾਂਦੇ ਵਿਚਾਰਾਂ ਦੀ ਵਕਾਲਤ ਕਰਨ ਲਈ ਇੱਕੋ ਜਿਹਾ ਨਿੰਦਿਆ ਜਾਏ ? ਨਹੀਂ ! ਮਾਰਕਸਵਾਦ (ਅਤੇ ਫਲ-ਸਰੂਪ ਸਮਾਜਵਾਦ) ਤੋਂ ਭਟਕਣ ਦਾ ਤਾਂ ਇਥੇ ਝਗੜਾ ਹੀ ਕੋਈ ਨਹੀਂ; ਪਰ ਭਟਕਣ ਦੀ ਮਹੱਤਤਾ, ਉਸਦਾ ਸਾਪੇਖਕ ਮਹੱਤਵ, ਕਿਹਾ ਜਾ ਸਕਦਾ ਹੈ, ਹਾਲਾਤ ਅਨੁਸਾਰ ਬਦਲਦਾ ਰਹਿੰਦਾ ਹੈ। ਜਦ ਇੱਕ ਐਜ਼ੀਟੇਟਰ ਜਾਂ ਮਜ਼ਦੂਰਾਂ ਨੂੰ ਸੰਬੋਧਨ ਕਰ ਰਿਹਾ ਇੱਕ ਬੰਦਾ, ਇਸ ਢੰਗ ਨਾਲ਼ ਗੱਲ ਕਹਿੰਦਾ ਹੈ ਕਿ ਉਸ ਦੀ ਗੱਲ ਵਧੇਰੇ ਚੰਗੀ ਤਰ੍ਹਾਂ ਸਮਝ ਆ ਜਾਵੇ, ਆਪਣੇ ਵਿਸ਼ੇ ਦੀ ਭੂਮਿਕਾ ਵਜੋਂ, ਆਪਣੇ ਵਿਚਾਰ ਹੋਰ ਵਿਸਥਾਰ ਵਿੱਚ ਉਸ ਸ਼ਬਦਾਵਲੀ ਵਿੱਚ ਪੇਸ਼ ਕਰੇ ਜਿਸ ਦੀ ਕਿ ਲੋਕਾਂ ਆਦੀ ਹੋਣ, ਇਹ ਇੱਕ ਗੱਲ ਹੈ। ਏਦਾਂ ਹੀ ਜਦ ਇੱਕ ਲੇਖਕ 'ਦੇਵ-ਸਿਰਜਣਾ'* ਜਾਂ ਦੇਵ-ਸਿਰਜਕ ਸਮਾਜਵਾਦ (ਉਦਾਹਰਨ ਵਜੋਂ, ਸਾਡੇ ਲੂਨਾਚਾਰਸਕੀ ਐਂਡ ਕੰਪਨੀ ਦੇ ਰੌਂ ਵਿੱਚ) ਦਾ ਪ੍ਰਚਾਰ ਕਰਨਾ ਸ਼ੁਰੂ ਕਰਦਾ ਹੈ, ਤਦ ਉਹ ਵੱਖਰੀ ਗੱਲ ਹੈ। ਏਦਾਂ ਪਹਿਲੀ ਹਾਲਤ ਵਿੱਚ ਨਿੰਦਾ ਨਿਰੀ ਨੁਕਤਾਚੀਨੀ, ਜਾਂ ਐਜ਼ੀਟੇਟਰ ਦੀ ਅਜ਼ਾਦੀ, ਉਸ ਦੁਆਰਾ 'ਅਧਿਆਪਕੀ' ਵਿਧੀਆਂ ਦੀ ਚੋਣ ਬਾਰੇ ਉਸ ਦੀ ਅਜ਼ਾਦੀ ਉਪਰ ਬੇ-ਮੌਕਾ ਰੋਕ ਬਣ ਹੀ ਨਿਬੜੇਗੀ, ਜਦ ਕਿ ਦੂਜੀ ਹਾਲਤ ਵਿੱਚ ਪਾਰਟੀ ਦੁਆਰਾ

---

* ਦੇਵ-ਸਿਰਜਣਾ— ਮਾਰਕਸਵਾਦ ਦੇ ਵਿਰੁੱਧ ਇੱਕ ਸਿਧਾਂਤਕ ਰੁਝਾਨ, ਜੋ 1905-7 ਦੇ ਇਨਕਲਾਬ ਦੀ ਹਾਰ ਪਿਛੋਂ ਬਾਲਸ਼ਵਿਕ ਪਾਰਟੀ ਦੇ ਦਾਨਸ਼ਵਰਾਂ ਦੇ ਇੱਕ ਹਿੱਸੇ ਵਿੱਚ ਪੈਦਾ ਹੋਇਆ। ਦੇਵ-ਸਿਰਜਣਾ ਇੱਕ ਨਵੇਂ, ਸਮਾਜਵਾਦੀ ਧਰਮ ਦੀ ਕਾਇਮੀ ਦੀ ਵਕਾਲਤ ਕਰਦੇ ਸਨ।

ਨਿੰਦਾ ਜ਼ਰੂਰੀ ਤੇ ਲੋੜੀਂਦੀ ਹੈ, ਕੁਝ ਬੰਦਿਆਂ ਲਈ ਇਹ ਕਥਨ, 'ਸਮਾਜਵਾਦ ਇੱਕ ਧਰਮ ਹੈ', ਧਰਮ ਵੱਲੋਂ ਸਮਾਜਵਾਦ ਵੱਲ ਤਬਦੀਲੀ ਦਾ ਇੱਕ ਰੂਪ ਹੈ; ਦੂਜਿਆਂ ਲਈ ਇਹ ਸਮਾਜਵਾਦ ਵੱਲੋਂ ਧਰਮ ਵੰਨੀ ਤਬਦੀਲੀ ਦਾ ਲਖਾਇਕ ਰੂਪ ਹੈ।

ਆਓ ਅਸੀਂ ਉਨ੍ਹਾਂ ਪ੍ਰਸਥਿਤੀਆਂ ਵੱਲ ਆਈਏ, ਜਿਨ੍ਹਾਂ ਨੇ ਪੱਛਮ ਵਿੱਚ ਇਸ ਥੀਸਸ : "ਧਰਮ ਇੱਕ ਨਿੱਜੀ (ਪ੍ਰਾਈਵੇਟ) ਮਾਮਲਾ ਹੈ", ਦੀ ਮੌਕਾਪ੍ਰਸਤ ਵਿਆਖਿਆ ਨੂੰ ਜਨਮ ਦਿੱਤਾ। ਇਹ ਸਹੀ ਹੈ, ਇੱਕ ਸਹਾਇਕ ਪ੍ਰਭਾਵ ਉਹ ਆਮ ਤੱਤ ਹੁੰਦੇ ਹਨ ਜੋ ਮੌਕਾਪ੍ਰਸਤੀ ਨੂੰ ਸਮੁੱਚੇ ਤੌਰ 'ਤੇ ਜਨਮ ਦਿੰਦੇ ਹਨ, ਜਿਵੇਂ ਕਿ ਕੁਝ ਛਿਨਾਂ ਦੇ ਫਾਇਦੇ ਲਈ ਮਿਹਨਤਕਸ਼-ਜਮਾਤ ਦੇ ਬੁਨਿਆਦੀ ਹਿਤਾਂ ਨੂੰ ਕੁਰਬਾਨ ਕੀਤਾ ਜਾਵੇ। ਪ੍ਰੋਲੇਤਾਰੀਆਂ ਦੀ ਪਾਰਟੀ ਮੰਗ ਕਰਦੀ ਹੈ ਕਿ **'ਰਾਜ'** (ਸਟੇਟ) ਧਰਮ ਨੂੰ ਨਿੱਜੀ ਮਾਮਲਾ ਐਲਾਨੇ, ਪਰ ਉਹ ਲੋਕਾਂ ਦੀ ਅਫੀਮ ਵਿਰੁੱਧ ਲੜਾਈ, ਧਾਰਮਕ ਵਹਿਮਾਂ-ਭਰਮਾਂ, ਆਦਿ, ਵਿਰੁੱਧ ਲੜਾਈ ਨੂੰ "ਇੱਕ ਨਿੱਜੀ ਮਾਮਲੇ" ਵਜੋਂ ਨਹੀਂ ਲੈਂਦੀ ਤੇ ਮੰਨਦੀ । ਮੌਕਾਪ੍ਰਸਤ ਇਸ ਸਵਾਲ ਨੂੰ ਇਹ ਦਰਸਾਉਣ ਹਿਤ ਵਗਾੜਦੇ ਹਨ ਕਿ **'ਸੋਸ਼ਲ ਡੈਮੋਕਰੇਟਿਕ** ਪਾਰਟੀ' ਧਰਮ ਨੂੰ ਇੱਕ ਨਿੱਜੀ ਮਾਮਲਾ **ਸਮਝਦੀ** ਹੈ!

ਪਰ ਰਵਾਜੀ ਮੌਕਾਪ੍ਰਸਤ ਵਿਗਾੜ ( ਜੋ ਸਾਡੇ ਦੂਮਾ ਗਰੁੱਪ ਵਿਚਕਾਰ, ਧਰਮ ਬਾਰੇ ਭਾਸ਼ਣ ਸਬੰਧੀ ਵਿਚਾਰ ਕਰਨ ਸਮੇਂ, ਉਕਾ ਸਪਸ਼ਟ ਨਹੀਂ ਸੀ ਕੀਤਾ ਗਿਆ), ਦੇ ਨਾਲ਼ ਲਗਦੀਆਂ ਖ਼ਾਸ ਇਤਿਹਾਸਕ ਪ੍ਰਸਥਿਤੀਆਂ ਹਨ, ਜਿਨ੍ਹਾਂ ਨੇ ਧਰਮ ਦੇ ਸਵਾਲ ਬਾਰੇ ਯੂਰਪੀਅਨ ਸੋਸ਼ਲ-ਡੈਮੋਕ੍ਰੇਟਾਂ ਦੀ ਅਜੋਕੀ, ਅਤੇ ਜੇ ਕੋਈ ਇਸ ਨੂੰ ਏਦਾਂ ਕਹੇ, ਵਾਧੂ ਬੇ-ਰੁਖੀ ਨੂੰ ਜਨਮ ਦਿੱਤਾ ਹੈ। ਇਨ੍ਹਾਂ ਪ੍ਰਸਥਿਤੀਆਂ ਦੇ ਦੋ ਰੁਖ ਹਨ। ਪਹਿਲਾ, ਧਰਮ ਨਾਲ਼ ਟਾਕਰੇ ਦਾ ਕਾਰਜ ਇਤਿਹਾਸਕ ਤੌਰ 'ਤੇ ਇਨਕਲਾਬੀ ਬੁਰਜੁਆਜ਼ੀ ਦਾ ਕੰਮ ਹੈ, ਅਤੇ ਪੱਛਮ ਵਿੱਚ ਇਹ ਕਾਰਜ ਕਾਫ਼ੀ ਹੱਦ ਤੀਕਰ, **ਆਪਣੇ** ਇਨਕਲਾਬਾਂ ਜਾਂ ਜਗੀਰਦਾਰੀ (ਫਿਊਡਲਿਜ਼ਮ) ਅਤੇ ਮਧਯੁਗਭਾਵ ਵਿਰੁਧ ਆਪਣੇ ਹੱਲਿਆਂ ਦੌਰਾਨ, ਬੁਰਜੂਆ ਡੈਮੋਕਰੇਸੀ ਨੇ ਨੇਪਰੇ ਚਾੜ੍ਹਿਆ (ਜਾਂ ਸੁਲਝਾਇਆ)। ਫਰਾਂਸ ਅਤੇ ਜਰਮਨੀ ਵਿੱਚ ਦੋਹੀਂ ਥਾਈਂ ਧਰਮ ਵਿਰੁੱਧ ਬੁਰਜੂਆਜ਼ੀ ਜੰਗ ਦੀ ਇੱਕ ਪਰੰਪਰਾ ਹੈ, ਅਤੇ ਇਹ ਸੋਸ਼ਲਿਜ਼ਮ ਤੋਂ ਬਹੁਤ ਪਹਿਲਾਂ (ਮਹਾਂਕੋਸ਼ਵਾਦੀਆਂ, ਫਿਊਰਬਾਖ) ਸ਼ੁਰੂ ਹੋਈ। ਰੂਸ ਵਿੱਚ, ਸਾਡੇ ਬੁਰਜੂਆ-ਜਮਹੂਰੀ ਇਨਕਲਾਬ ਦੀਆਂ ਸਥਿਤੀਆਂ ਕਾਰਨ, ਇਹ ਕਾਰਜ-ਭਾਰ ਮਿਹਨਤਕਸ਼ ਜਮਾਤ ਦੇ ਮੋਢਿਆਂ ਉੱਪਰ ਆ ਪਿਆ ਹੈ। ਇਸ ਸਬੰਧੀ ਸਾਡੇ ਮੁਲਕ ਵਿਚਲੀ ਨਿੱਕ-ਬੁਰਜੂਆ (ਨਰੋਦਨਿਕ) ਡੈਮੋਕ੍ਰੇਸੀ ਨੇ ਕੋਈ ਬਹੁਤ ਕੁਝ ਨਹੀਂ ਕੀਤਾ (ਜਿਵੇਂ ਕਿ ਨਵੇਂ ਨਵੇਂ ਉਡਦਾ ਸਿਖੇ, 'ਕਾਲੇ-ਸੌ ਕੈਡਿਟ' ਜਾਂ ਕੈਡਿਟ ਕਾਲ਼ੇ ਸੌ, ਵੇਖੀ* ਵਾਲ਼ੇ ਸੋਚਦੇ ਹਨ), ਸਗੋਂ ਯੂਰਪ ਵਿੱਚ ਜੋ ਕੁਝ ਕੀਤਾ ਗਿਆ, ਉਸ ਦੇ ਮੁਕਾਬਲੇ

* ਵੇਖੀ (ਹੱਦ ਦੀ ਨਿਸ਼ਾਨਦੇਹੀ)— ਉਲਟ-ਇਨਕਲਾਬੀ ਕੈਡਿਟਾਂ ਦੇ ਇੱਕ ਗਰੁੱਪ ਦੁਆਰਾ 1909 ਵਿੱਚ ਪ੍ਰਕਾਸ਼ਤ ਲੇਖਾਂ ਦਾ ਇੱਕ ਸੰਗ੍ਰਹਿ। ਆਪਣੇ ਲੇਖਾਂ ਵਿੱਚ ਲੇਖਕਾਂ ਨੇ ਰੂਸ ਵਿਚਲੀ ਮੁਕਤੀ ਲਹਿਰ ਦੀਆਂ ਇਨਕਲਾਬੀ- ਜਮਹੂਰੀ ਰਵਾਇਤਾਂ ਨੂੰ ਭੰਡਣ ਦੇ ਯਤਨ ਕੀਤੇ ਸਨ, ਅਤੇ 1905-07 ਦੇ ਇਨਕਲਾਬ ਨੂੰ ਕੁਚਲਣ ਲਈ ਜ਼ਾਰਸ਼ਾਹੀ ਸਰਕਾਰ ਦਾ ਧੰਨਵਾਦ ਕੀਤਾ ਸੀ।

**ਉੱਕਾ ਹੀ ਘੱਟ** ਹੋਇਆ।

ਦੂਜੇ ਪਾਸੇ, ਧਰਮ ਨਾਲ਼ ਬੁਰਜੂਆ ਜੰਗ ਦੀ ਪਰੰਪਰਾ ਨੇ ਯੂਰਪ ਵਿੱਚ ਅਰਾਜਕਤਾਵਾਦ ਦੁਆਰਾ ਇਸ ਜੰਗ ਦੇ ਇੱਕ ਖਾਸ ਵਿਰੁੱਧੀਕਰਣ ਨੂੰ ਜਨਮ ਦਿਤਾ ਹੈ— ਜੋ, ਜਿਵੇਂ ਕਿ ਮਾਰਕਸੀਆਂ ਨੇ ਵਾਰ ਵਾਰ ਸਮਝਾਇਆ ਹੈ, ਬੁਰਜੂਆਜ਼ੀ ਉਪਰ ਆਪਣੇ ਹਮਲਿਆਂ ਦੇ ਸਾਰੇ "ਰੋਹ" ਦੇ ਬਾਵਜੂਦ ਬੁਰਜੁਆਜ਼ੀ ਜਗਤ-ਦ੍ਰਿਸ਼ਟੀਕੋਣ ਨਾਲ ਹਮੇਸ਼ਾ ਖੜਾ ਹੁੰਦਾ ਹੈ। ਲਾਤੀਨੀ ਮੁਲਕਾਂ ਵਿਚਲੇ ਅਰਾਜਕਤਾਵਾਦੀ ਅਤੇ "ਬਲੈਂਕਵਿਸਟ", 'ਮੋਸਟ' (ਜੋ ਇਤਫ਼ਾਕ ਨਾਲ਼ ਡੂਹਰਿੰਗ ਦਾ ਸ਼ਾਗਿਰਦ ਸੀ) ਅਤੇ ਜਰਮਨੀ ਵਿਚਲੇ ਉਸਦੇ ਮਨ-ਖਿਆਲ, ਅੱਸੀਵਿਆ ਵਿੱਚ ਆਸਟਰੀਆ ਵਿਚਲੇ ਅਰਾਜਕਤਾਵਾਦੀ, ਸਾਰੇ ਹੀ ਧਰਮ ਵਿਰੁਧ ਘੋਲ਼ਾਂ ਵਿੱਚ ਇਨਕਲਾਬੀ ਲੱਫ਼ਾਜ਼ੀ (ਸ਼ਬਦਾਵਲੀ ਘੜਨ) ਦੇ ਮਾਮਲੇ ਵਿੱਚ **ਹੱਦਾਂ ਟੱਪ ਗਏ** ਸਨ। ਇਹ ਕੋਈ ਹੈਰਾਨੀ ਵਾਲ਼ੀ ਗੱਲ ਨਹੀਂ ਕਿ ਅਰਾਜਕਤਾਵਾਦੀਆਂ ਦੇ ਮੁਕਾਬਲੇ, 'ਯੂਰਪੀਨੀ ਸੋਸ਼ਲ ਡੈਮੋਕਰੇਟ' ਹੁਣ **ਦੂਜੇ ਸਿਰ 'ਤੇ ਪੁੱਜ ਗਏ ਹਨ।** ਇਹ ਗੱਲ ਕਾਫ਼ੀ ਹੱਦ ਤੀਕਰ ਸੁਭਾਵਕ ਅਤੇ ਕਿਸੇ ਹੱਦ ਤੀਕਰ ਜਾਇਜ਼ ਵੀ ਹੈ, ਪਰ ਅਸਾਡੇ ਰੂਸੀ ਸੋਸ਼ਲ ਡੈਮੋਕਰੇਟਾਂ ਲਈ ਪੱਛਮ ਦੀਆਂ ਵਿਸ਼ੇਸ਼ ਇਤਿਹਾਸਕ ਪ੍ਰਸਥਿਤੀਆਂ ਨੂੰ ਭੁੱਲਣਾ ਗ਼ਲਤ ਹੋਏਗਾ।

ਦੂਜੇ, ਪੱਛਮ ਵਿੱਚ, ਕੌਮੀ ਬੁਰਜੂਆ ਇਨਕਲਾਬਾਂ ਤੋਂ ਮਗਰੋਂ ਘੱਟ ਜਾਂ ਵੱਧ ਪੂਰਨ ਧਾਰਮਕ ਅਜਾਦੀ ਦੇ ਪ੍ਰਚਲਤ ਹੋਣ ਤੋਂ ਪਿਛੋਂ ਧਰਮ ਵਿਰੁੱਧ ਜਮਹੂਰੀ ਘੋਲ਼ ਦੀ ਸਮੱਸਿਆ ਨੂੰ, ਇਤਿਹਾਸਕ ਤੌਰ 'ਤੇ, ਸਮਾਜਵਾਦ ਵਿਰੁੱਧ ਬੁਰਜੂਆ ਜਮਹੂਰੀਅਤ ਦੇ ਘੋਲ਼ ਨੇ ਏਨਾ ਪਿੱਛੇ ਧਕੇਲ ਦਿੱਤਾ ਹੈ ਕਿ ਬੁਰਜੂਆ ਹਕੂਮਤ **ਜਾਣ ਬੁਝ ਕੇ** ਪਰੋਹਤਵਾਦ (ਕਲੀਸਾ) ਵਿਰੁੱਧ ਅਰਧ-ਉਦਾਰ 'ਹੱਲਾ' ਜਥੇਬੰਦ ਕਰਕੇ ਲੋਕਾਂ ਦੇ ਧਿਆਨ ਨੂੰ ਸਮਾਜਵਾਦ ਤੋਂ ਪਰੇ ਹਟਾ ਰਹੀਆਂ ਹਨ। ਅਜਿਹਾ ਹੀ ਚਰਿੱਤਰ ਜਰਮਨੀ ਵਿਚਲੇ '**ਕਲਤੂਰ ਕਾਂਫ ਦਾ**, ਅਤੇ ਫਰਾਂਸ ਵਿਚਲੇ ਪਰੋਹਤਵਾਦ ਵਿਰੁੱਧ ਬੁਰਜੂਆ ਜਮਹੂਰੀਅਤ— ਪਸੰਦਾਂ (ਰੀਪਬਲਕਨਾਂ) ਦੇ ਘੋਲ਼ ਦਾ। ਮਿਹਨਤਕਸ਼ ਜਮਾਤ ਸਮੂਹਾਂ ਦੇ ਧਿਆਨ ਨੂੰ ਸਮਾਜਵਾਦ ਤੋਂ ਪਰੇ ਹਟਾਉਣ ਦਾ ਇੱਕ ਸਾਧਨ ਹੈ ਬੁਰਜੂਆਜ਼ੀ ਐਂਟੀ-ਪਰੋਹਤਵਾਦ— ਇਹ ਹੈ ਜੋ ਪੱਛਮ ਵਿਚਲੇ 'ਸੋਸ਼ਲ ਡੈਮੋਕਰੇਟਾਂ' ਵਿਚਕਾਰ ਧਰਮ ਵਿਰੁੱਧ ਘੋਲ਼ ਤੋਂ 'ਬੇਰੁਖੀ' ਅਜੋਕੇ ਰੁਝਾਨ ਦੇ ਫੈਲਣ ਦਾ ਕਾਰਨ ਬਣਿਆ ਅਤੇ ਇਹ ਫੇਰ ਕਾਫੀ ਹੱਦ ਤੀਕਰ ਸੁਭਾਵਕ ਅਤੇ ਜਾਇਜ਼ ਹੈ, ਕਿਉਂਜੋ ਸੋਸ਼ਲ ਡੈਮੋਕਰੇਟਾਂ ਨੂੰ ਬੁਰਜੂਆਜ਼ੀ ਅਤੇ ਬਿਸਮਾਰਕੀ ਐਂਟੀ ਪਰੋਹਤਵਾਦ ਦੇ ਜਵਾਬ ਵਿੱਚ ਧਰਮ ਵਿਰੁੱਧ ਘੋਲ਼ ਨੂੰ ਸਮਾਜਵਾਦ ਲਈ ਘੋਲ਼ ਦੇ **ਤਾਬੇ ਕਰਨਾ ਪੈਂਦਾ ਹੈ।**

ਰੂਸ ਵਿੱਚ ਪ੍ਰਸਥਿਤੀਆਂ ਉੱਕਾ ਵੱਖਰੀਆਂ ਹਨ। ਪ੍ਰੋਲੇਤਾਰੀਅਤ ਸਾਡੇ ਬੁਰਜੂਆ-ਜਮਹੂਰੀ ਇਨਕਲਾਬ ਦੀ ਆਗੂ ਹੈ। ਇਸ ਦੀ ਪਾਰਟੀ ਨੂੰ ਮੱਧਕਾਲੀਭਾਵਾਂ ਦੀਆਂ ਸਾਰੀਆਂ ਵਿਸ਼ੇਸ਼ਤਾਈਆਂ, ਦੇ ਨਾਲ਼ ਪੁਰਾਣੇ ਸਰਕਾਰੀ ਧਰਮ ਅਤੇ ਉਸ ਨੂੰ ਨਵਾਂ ਰੂਪ ਦੇਣ ਜਾਂ ਵੱਖਰੀ ਭਾਂਤ ਦਾ ਕੇਸ ਤਿਆਰ ਕਰਨ, ਆਦਿ ਦੇ ਕਾਰਜਾਂ ਵਿਰੁੱਧ ਸਿਧਾਂਤਕ ਆਗੂ ਵਜੋਂ ਅੱਗੇ ਆਉਣਾ ਚਾਹੀਦਾ ਹੈ। ਇਸ ਲਈ, ਜਦ ਕਿ ਏਂਗਲਜ਼ 'ਜਰਮਨ ਸੋਸ਼ਲ-ਡੈਮੋਕਰੇਟਾਂ' ਦੀ ਮੌਕਾਪ੍ਰਸਤੀ ਨੂੰ ਸੋਧਣ ਸਮੇਂ ਨਰਮੀ ਵਰਤ ਰਿਹਾ ਸੀ, ਜੋ ਕਿ ਮਿਹਨਤਕਸ਼ਾਂ ਦੀ ਪਾਰਟੀ ਦੀ

ਇਸ ਮੰਗ ਨੂੰ ਕਿ **'ਰਾਜ'** (ਸਟੇਟ) ਧਰਮ ਨੂੰ ਇੱਕ ਨਿੱਜੀ ਮਾਮਲਾ ਕਰਾਰ ਦੇਵੇ, ਇਸ **'ਐਲਾਨ'** ਵਿੱਚ ਬਦਲ ਰਹੇ ਸਨ ਕਿ ਧਰਮ ਸੋਸ਼ਲ-ਡੈਮੋਕਰੇਟਾਂ ਦੇ ਆਪਣੇ ਲਈ ਅਤੇ ਸੋਸ਼ਲ-ਡੈਮੋਕ੍ਰੇਟਿਕ ਪਾਰਟੀ ਲਈ ਇੱਕ ਨਿੱਜੀ ਮਾਮਲਾ ਹੈ, ਇਹ ਸਪਸ਼ਟ ਹੈ ਕਿ ਰੂਸੀ ਮੌਕਾਪ੍ਰਸਤਾਂ ਦੁਆਰਾ ਇਸ ਜਰਮਨ ਵਿਗਾੜ (ਵਿਰੂਪੀਕਰਨ) ਦੀ ਦਰਾਮਦ ਨੇ ਏਂਗਲਜ਼ ਕੋਲ਼ੋਂ **ਇੱਕ ਸੌ ਗੁਣਾਂ** ਵੱਧ ਝਾੜਾਂ ਦੀ ਹੱਕਦਾਰ ਹੋਣਾ ਸੀ।

ਦੂਮਾ ਮੰਚ ਤੋਂ ਇਹ ਐਲਾਨ ਕਰਕੇ, ਕਿ ਧਰਮ ਲੋਕਾਂ ਲਈ ਅਫ਼ੀਮ ਹੈ, ਸਾਡੇ ਦੂਮਾ ਗਰੁੱਪ ਨੇ ਬਿਲਕੁਲ ਸਹੀ ਕੰਮ ਕੀਤਾ ਹੈ, ਅਤੇ ਏਦਾਂ ਇੱਕ ਮਿਸਾਲ ਕਾਇਮ ਕੀਤੀ ਹੈ, ਜੋ ਰੂਸੀ ਸੋਸ਼ਲ ਡੈਮੋਕਰੇਟਾਂ ਦੇ ਸਾਰੇ ਕਥਨਾਂ ਦਾ ਅਧਾਰ ਬਨਣੀ ਚਾਹੀਦੀ ਹੈ, ਜੇ ਉਹ ਹੋਰ ਵਧੇਰੇ ਅਗਾਂਹ ਗਏ ਹੁੰਦੇ ਅਤੇ ਨਾਸਤਕਤਾ (ਅਨੀਸ਼ਵਰਵਾਦ) ਦੀ ਦਲੀਲ ਨੂੰ ਵਧੇਰੇ ਵਿਸਥਾਰ ਵਿੱਚ ਵਿਕਸਤ ਕਰਦੇ? ਸਾਡਾ ਨਹੀਂ ਖਿਆਲ ਕਿ ਏਦਾਂ ਠੀਕ ਰਹਿੰਦਾ। ਇਸ ਨਾਲ਼ ਪ੍ਰੋਲੇਤਾਰੀਅਤ ਦੀ ਸਿਆਸੀ ਪਾਰਟੀ ਲਈ ਧਰਮ ਵਿਰੁੱਧ ਘੋਲ਼ ਨੂੰ ਵਧਾ ਚੜ੍ਹਾ ਕੇ ਪੇਸ਼ ਕਰਨ ਦਾ ਖਤਰਾ ਬਣ ਜਾਣਾ ਸੀ, ਇਸ ਦੇ ਸਿਟੇ ਵਜੋਂ ਸ਼ਾਇਦ ਧਰਮ ਵਿਰੁੱਧ ਬੁਰਜੂਆਜ਼ੀ ਤੇ ਸਮਾਜਵਾਦੀ ਘੋਲ਼ ਵਿਚਲਾ ਫਰਕ ਮਿਟ ਜਾਂਦਾ। ਕਾਲ਼ੇ-ਸੌ ਦੂਮਾ ਵਿਚਲੇ ਸੋਸ਼ਲ-ਡਮੋਕ੍ਰੈਟਿਕ ਗਰੁੱਪ ਦਾ ਪਹਿਲਾ ਫਰਜ਼ ਪੂਰੀ ਸ਼ਾਨ ਨਾਲ਼ ਨਿਭਾਇਆ ਗਿਆ।

ਦੂਜਾ ਫਰਜ਼, ਉਸ ਕਥਨ ਦੇ, ਜਿਸ ਨੂੰ ਜਰਮਨ ਮੌਕਾਪ੍ਰਸਤ ਕਈ ਵਾਰ ਤੋੜਦੇ-ਮਰੋੜਦੇ ਰਹਿੰਦੇ ਹਨ, ਭਾਵ "ਧਰਮ ਇੱਕ ਨਿੱਜੀ ਮਾਮਲਾ ਹੈ," **ਸਹੀ** ਅਰਥ ਨੂੰ ਵਿਸਥਾਰ ਵਿਚ ਵਿੱਚ ਸਮਝਾਉਣ ਦਾ ਹੈ। ਬਦਕਿਸਮਤੀ ਨਾਲ਼, ਕਾਮਰੇਡ ਸੁਰਕੋਵ ਏਦਾਂ ਕਰ ਨਹੀਂ ਸਕਿਆ। ਇਹ ਹੋਰ ਵਧੇਰੇ ਅਫਸੋਸਨਾਕ ਹੈ ਕਿਉਂਜੋ ਦੂਮਾ ਗਰੁੱਪ ਦੀ ਪਹਿਲੀ ਕਾਰਗੁਜ਼ਾਰੀ ਸਮੇਂ ਕਾਮਰੇਡ ਬੈਲਾਓਸੋਵ* ਇਸ ਸਵਾਲ ਬਾਰੇ ਗਲਤੀ ਕਰ ਚੁੱਕਾ ਹੈ, ਅਤੇ ਉਸ ਸਮੇਂ ਪ੍ਰੋਲੇਤਾਰੀ** ਨੇ ਉਸ ਵੱਲ ਉਂਗਲ ਵੀ ਕੀਤੀ ਸੀ। ਦੂਮਾ ਗਰੁੱਪ ਵਿਚਲੀ ਬਹਿਸ ਨੇ ਦਰਸਾਇਆ ਕਿ ਅਨੀਸ਼ਰਵਾਦ (ਨਾਸਤਕਤਾ) ਬਾਰੇ ਝਗੜੇ ਜਾਂ ਬਹਿਸ ਨੇ, ਉਸ ਉੱਘੇ ਸਵਾਲ ਨੂੰ ਕਿ ਧਰਮ ਨੂੰ ਇੱਕ ਨਿੱਜੀ ਮਾਮਲਾ ਐਲਾਨਿਆ ਜਾਵੇ, ਪਿੱਛੇ ਪਾ ਦਿਤਾ। ਸਾਨੂੰ ਸਮੁੱਚੇ ਦੂਮਾ ਗਰੁੱਪ ਦੀ ਇਸ ਗਲਤੀ ਲਈ ਇਕੱਲੇ ਕਾਮਰੇਡ ਸੁਰਕੋਵ ਨੂੰ ਜ਼ੁਮੇਵਾਰ ਨਹੀਂ ਠਹਿਰਾਉਣਾ ਚਾਹੀਦਾ। ਹੋਰ ਸਾਨੂੰ ਖੁਲ੍ਹੇ ਦਿਲ ਇਹ ਮੰਨ ਲੈਣਾ ਚਾਹੀਦਾ ਹੈ ਕਿ ਗਲਤੀ ਸਮੁੱਚੀ ਪਾਰਟੀ ਦੀ ਹੈ, ਕਿਉਂਜੋ ਉਸ ਨੇ ਇਸ ਸਵਾਲ 'ਤੇ ਕਾਫੀ ਰੌਸ਼ਨੀ ਨਹੀਂ ਪਾਈ ਅਤੇ

---

* ਇਹ ਸੰਕੇਤ ਬੈਲਾਓਸੋਵ ਦੀ ਦੂਮਾ ਵਿਚਲੀ ਤਕਰੀਰ ਵੰਨੀ ਹੈ, ਜਿਥੇ ਉਸਨੇ ਸੁਝਾਅ ਦਿੱਤਾ ਸੀ ਕਿ ਧਰਮ ਨੂੰ "ਵਿਅਕਤੀ ਦਾ ਨਿੱਜੀ ਮਾਮਲਾ ਸਮਝਿਆ ਜਾਣਾ ਚਾਹੀਦਾ ਹੈ।" ਉਸ ਨੇ ਇਸ ਸੂਤਰਬਧ ਵਿਚਾਰ ਦੀ ਗਲਤੀ ਵੱਲ **ਪ੍ਰੋਲੇਤਾਰੀ ਨੰ : 28, 1908** ਦੁਆਰਾ ਸੰਕੇਤ ਕੀਤਾ ਗਿਆ ਸੀ।

** ਪ੍ਰੋਲੇਤਾਰੀ— ਇੱਕ ਗੈਰ-ਕਨੂੰਨੀ ਬਾਲਸ਼ਵਿਕ ਅਖਬਾਰ, ਜੋ 1906 ਤੋਂ 1909 ਤੀਕਰ ਪ੍ਰਕਾਸ਼ਤ ਹੁੰਦਾ ਰਿਹਾ।

ਨਾ ਹੀ ਸੋਸ਼ਲ-ਡੈਮੋਕ੍ਰੇਟਾਂ ਦੇ ਮਨਾਂ ਨੂੰ ਹੀ ਪੂਰੀ ਤਰ੍ਹਾਂ ਤਿਆਰ ਕੀਤਾ ਕਿ ਉਹ ਜਰਮਨ ਮੌਕਾਪ੍ਰਸਤਾਂ ਵਿਰੁੱਧ ਏਂਗਲਜ਼ ਦੀ ਟਿੱਪਣੀ ਨੂੰ ਸਮਝ ਸਕਣ। ਦੂਮਾ ਗਰੁੱਪ ਵਿਚਲੀ ਬਹਿਸ ਨੇ ਸਾਬਤ ਕੀਤਾ ਹੈ ਕਿ ਅਸਲ ਵਿੱਚ ਇਸ ਸਵਾਲ ਬਾਰੇ ਸੂਝ ਔਝੜੇ ਪਈ ਹੋਈ ਸੀ, ਅਤੇ ਮਾਰਕਸ ਦੀਆਂ ਸਿਖਿਆਵਾਂ ਨੂੰ ਅਖੋਂ-ਪਰੋਖੇ ਕਰਨ ਵਾਲ਼ੀ ਕੋਈ ਗੱਲ ਨਹੀਂ ਸੀ; ਅਤੇ ਸਾਨੂੰ ਯਕੀਨ ਹੈ ਕਿ ਗਰੁੱਪ ਦੇ ਭਵਿੱਖ ਵਿਚਲੇ ਕਥਨਾਂ ਵਿੱਚ ਇਸ ਉਕਾਈ ਨੂੰ ਸੋਧ ਲਿਆ ਜਾਵੇਗਾ।

ਅਸੀਂ ਫੇਰ ਇਹ ਗੱਲ ਦੁਹਰਾਉਂਦੇ ਹਾਂ ਕਿ ਕਾਮਰੇਡ ਸੁਰਕੋਵ ਦੀ ਤਕਰੀਰ ਕਮਾਲ ਦੀ ਸੀ, ਅਤੇ ਉਸ ਨੂੰ ਸਾਰੀਆਂ ਸੰਸਥਾਵਾਂ ਦੁਆਰਾ ਵੰਡਣਾ ਚਾਹੀਦਾ ਹੈ। ਇਸ ਤਕਰੀਰ ਬਾਰੇ ਆਪਣੀ ਬਹਿਸ ਤੋਂ ਦੂਮਾ ਗਰੁੱਪ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਉਹ ਆਪਣਾ ਸੋਸ਼ਲ ਡੈਮੋਕ੍ਰੇਟਿਕ ਫਰਜ਼ ਪੂਰੀ ਈਮਾਨਦਾਰੀ ਨਾਲ਼ ਨਿਭਾ ਰਿਹਾ ਹੈ। ਇਹ ਇੱਛਾ ਜ਼ਾਹਰ ਕਰਨੀ ਰਹਿੰਦੀ ਹੈ ਕਿ ਦੂਮਾ ਗਰੁੱਪ ਵਿਚਕਾਰ ਬਹਿਸਾਂ ਬਾਰੇ ਰਿਪੋਰਟਾਂ ਪਾਰਟੀ ਪ੍ਰੈਸ (ਅਖਬਾਰਾਂ) ਵਿੱਚ ਅਕਸਰ ਛਪਣੀਆਂ ਚਾਹੀਦੀਆਂ ਹਨ, ਤਾਂ ਜੋ ਗਰੁੱਪ ਤੇ ਪਾਰਟੀ ਨੂੰ ਇੱਕ ਦੂਜੇ ਦੇ ਹੋਰ ਨੇੜੇ ਲਿਆਂਦਾ ਜਾਵੇ, ਪਾਰਟੀ ਨੂੰ ਗਰੁੱਪ ਅੰਦਰ ਹੋ ਰਹੇ ਮੁਸ਼ਕਲ ਕੰਮ ਬਾਰੇ ਜਾਣਕਾਰੀ ਮਿਲ ਸਕੇ, ਅਤੇ ਪਾਰਟੀ ਅਤੇ ਦੂਮਾ ਗਰੁਪ ਵਿਚਾਲੇ ਸਿਧਾਂਤਕ ਏਕਤਾ ਸਥਾਪਤ ਹੋ ਸਕੇ।

ਪ੍ਰੋਲੇਤਾਰੀ ਨੰ : 45, ਮਈ 13 (26) 1909

ਸਮੁੱਚੀਆਂ ਕਿਰਤਾਂ, ਜਿਲਦ 15 ਸਫੇ 402-13

# ਧਰਮ ਅਤੇ ਕਲੀਸਾ ਬਾਰੇ ਜਮਾਤਾਂ ਅਤੇ ਪਾਰਟੀਆਂ ਦਾ ਵਤੀਰਾ

'ਸਾਈਨੌਂਡ' ਦੇ ਤਖ਼ਮੀਨਿਆਂ ਬਾਰੇ, ਫੇਰ ਪਵਿੱਤਰ ਅਖਾੜਿਆਂ ਜਾਂ ਮੱਠਾਂ ਨੂੰ ਛੱਡ ਗਏ ਵਿਅਕਤੀਆਂ ਦੇ ਹੱਕਾਂ ਦੀ ਮੁੜ ਬਹਾਲੀ ਅਤੇ, ਅਖੀਰ 'ਚ 'ਪੁਰਾਤਨ–ਉਪਾਸ਼ਕ'* ਬਰਾਦਰੀਆਂ ਉੱਤੇ ਦੂਮਾ ਵਿਚਲੀਆਂ ਬਹਿਸਾਂ ਨੇ ਧਰਮ ਅਤੇ ਕਲੀਸਾ ਵੰਨੀ ਰੂਸੀ ਸਿਆਸੀ ਪਾਰਟੀਆਂ ਦੇ ਵਤੀਰੇ ਸਬੰਧੀ ਕਾਫੀ ਸੁਝਾਓ ਸਮੱਗਰੀ ਪ੍ਰਦਾਨ ਕੀਤੀ ਹੈ। ਆਓ ਆਪਾਂ ਇਸ ਸਮੱਗਰੀ ਦਾ ਇੱਕ ਆਮ ਸਰਵੇ ਕਰੀਏ, ਅਤੇ ਮੁੱਖ ਰੂਪ ਵਿੱਚ ਸਾਈਨੌਂਡ ਤਖ਼ਮੀਨਿਆਂ ਬਾਰੇ ਬਹਿਸਾਂ ਉੱਪਰ ਟੇਕ ਰੱਖੀਏ (ਉਪਰ ਬਿਆਨ ਕੀਤੇ ਮਸਲਿਆਂ ਉੱਪਰ ਬਹਿਸ ਦੀਆਂ ਲਫਜ਼–ਬ–ਲਫਜ਼ ਰਿਪੋਰਟਾਂ ਹਾਲੀ ਸਾਡੇ ਤੀਕਰ ਨਹੀਂ ਪਹੁੰਚੀਆਂ)।

ਦੂਮਾ ਦੀਆਂ ਬਹਿਸਾਂ ਤੋਂ ਇਹ ਸਪਸ਼ਟ ਸਿੱਟਾ ਨਿੱਕਲ ਕੇ ਸਾਹਮਣੇ ਆਇਐ ਕਿ ਰੂਸ ਵਿੱਚ ਨਾ ਕੇਵਲ ਲੜਾਕੂ ਪਰੋਹਤਵਾਦ ਦੀ ਹੋਂਦ ਹੈ, ਸਗੋਂ ਉਹ ਸਾਫ ਤੌਰ 'ਤੇ ਆਪਣੀ ਥਾਂ ਬਣਾ ਰਿਹਾ ਤੇ ਵਧੇਰੇ ਜਥੇਬੰਦ ਹੁੰਦਾ ਜਾ ਰਿਹਾ ਹੈ। 16 ਅਪ੍ਰੈਲ ਨੂੰ ਬਿਸ਼ਪ ਮੈਰਤੋਫੇਨਜ਼ ਨੇ ਕਿਹਾ ਸੀ : 'ਦੂਮਾ ਵਿਚਲੀਆਂ ਸਾਡੀਆਂ ਸਰਗਰਮੀਆਂ ਦੇ ਪਹਿਲੇ ਕਦਮ ਇਸ ਗੱਲ ਵੰਨੀ ਸਨ ਕਿ ਅਸੀਂ, ਜਿਨ੍ਹਾਂ ਨੂੰ ਲੋਕਾਂ ਦੀਆਂ ਵੋਟਾਂ ਮਿਲਣ ਦਾ ਮਾਣ ਪ੍ਰਾਪਤ ਹੋਇਆ ਹੈ, ਇਥੇ ਦੂਮਾ ਵਿੱਚ ਪਾਰਟੀ ਵੰਡੀਆਂ ਤੋਂ ਉਪਰ ਉਠੀਏ, ਅਤੇ ਪੁਜਾਰੀਆਂ (ਪਾਦਰੀਆਂ) ਦਾ ਇੱਕ ਗਰੁੱਪ ਕਾਇਮ ਕਰੀਏ, ਜੋ ਆਪਣੇ ਨੈਤਿਕ (ਇਖਲਾਕੀ) ਦ੍ਰਿਸ਼ਟੀਕੋਣ ਤੋਂ ਸਾਰੇ ਪਾਸੇ ਰੌਸ਼ਨੀ ਪਾਏ... ਉਹ ਕੀ ਕਾਰਨ ਹੈ, ਜਿਸ ਕਰਕੇ ਅਸੀਂ ਇਸ ਆਦਰਸ਼ਕ ਸਥਿਤੀ ਨੂੰ ਹਾਸਲ ਕਰਨ ਵਿੱਚ ਅਸਫਲ ਰਹੇ ਹਨ ?...ਇਸ ਸਬੰਧੀ ਸਾਰਾ ਕਸੂਰ ਉਨ੍ਹਾਂ ਸਿਰ ਹੈ ਜੋ ਤੁਹਾਡੇ ਨਾਲ਼ (ਅਰਥਾਤ, 'ਕੈਡਿਟਾਂ' ਅਤੇ 'ਖੱਬਿਆਂ' ਨਾਲ਼) ਇਨ੍ਹਾਂ ਬੈਂਚਾਂ ਤੇ ਬੈਠੇ ਹਨ, ਭਾਵ, ਉਹ ਪਾਰਟੀ ਡਿਪਟੀ ਜੋ ਵਿਰੋਧੀ ਧਿਰ (ਆਪੋਜ਼ੀਸ਼ਨ) ਦੇ ਹਨ। ਉਹ ਇਹ ਅਵਾਜ਼ ਉਠਾਉਣ ਵਿੱਚ ਅਤੇ ਕਹਿਣ ਵਿੱਚ ਸਭ ਤੋਂ ਪਹਿਲੇ ਸਨ, ਕਿ ਘੱਟ ਵੱਧ ਇਹ ਇੱਕ ਪਰੋਹਤ ਪਾਰਟੀ ਦਾ ਬਾਨ੍ਹਣੂ ਬੰਨ੍ਹਣ ਵਾਲ਼ੀ ਗੱਲ ਹੈ, ਅਤੇ ਇਹ ਗੱਲ ਉੱਕਾ ਹੀ ਅਯੋਗ ਹੈ। ਸਹੀ ਹੈ, ਕਿ 'ਰੂਸੀ ਔਰਥੋਡੌਕਸ' ਪਰੋਹਤਾਂ (ਪਾਦਰੀਆਂ) ਵਿੱਚ ਪਰੋਹਤਵਾਦ ਨਾਂ ਦੀ ਕੋਈ ਚੀਜ਼ ਨਹੀਂ— ਸਾਡੇ ਵਿੱਚ ਇਸ ਭਾਂਤ ਦਾ ਕਦੀ ਕੋਈ ਰੁਝਾਨ ਨਹੀਂ ਸੀ, ਅਤੇ ਵੱਖਰੇ ਗਰੁੱਪ ਦੀ ਕਾਇਮੀ ਦੀ ਇੱਛਾ ਅਸੀਂ ਉੱਕਾ ਹੀ ਨੈਤਿਕ ਤੇ ਇਖਲਾਕੀ ਅਧਾਰ 'ਤੇ ਰਖੀ ਸੀ। ਪਰ ਹੁਣ, ਭੱਦਰ–ਪੁਰਸ਼ੋ, ਜਦ ਇਸ ਦੇ ਸਿੱਟੇ ਵਜੋਂ 'ਖੱਬੇ' ਡਿਪਟੀਆਂ ਨੇ ਸਾਡੇ ਭਾਈਚਾਰੇ ਵਿੱਚ ਫੁੱਟ ਦੇ ਬੀਜ ਬੀਜੇ, ਇਸ ਤੋਂ ਪਿਛੋਂ ਵੰਡ ਤੇ ਫੁੱਟ ਪੈਦਾ ਹੋਈ, ਤੇ ਹੁਣ ਤੁਸੀਂ (ਭਾਵ, ਕੈਡਿਟ) ਸਾਡੇ ਸਿਰ ਇਸ ਦਾ ਦੋਸ਼ ਮੜ੍ਹ

* **ਪੁਰਾਤਨ-ਉਪਾਸ਼ਕ ਜਾਂ ਪੁਰਾਤਨ ਭਗਤ—** ਉਹ ਲੋਕ ਜੋ 'ਰੂਸੀ ਔਰਥੋਡੌਕਸ ਚਰਚ' ਨਾਲ਼ੋਂ ਟੁੱਟ ਗਏ।

ਰਹੇ ਹੋ।

ਬਿਸ਼ਪ ਮੈਤਰੋਫ਼ਨਜ਼ ਨੇ ਆਪਣੀ ਗੰਵਾਰੂ ਤਕਰੀਰ ਵਿੱਚ ਭੇਦ ਦੀ ਗੱਲ ਉਗੱਲਛ ਦਿੱਤੀ : 'ਖੱਬੇ', ਤੁਹਾਨੂੰ ਦਿਸਦਾ ਨਹੀਂ, ਕੁਝ ਦੂਮਾ ਪਾਦਰੀਆਂ ਨੂੰ ਇੱਕ ਖ਼ਾਸ "ਸਦਾਚਾਰਕ" (ਇਹ ਸ਼ਬਦ ਸਪਸ਼ਟ ਹੈ ਲੋਕਾਂ ਨੂੰ ਸ਼ਬਦ 'ਪਾਦਰੀਆਂ ਦਾ' ਨਾਲ਼ੋਂ ਧੋਖਾ ਦੇਣ ਲਈ ਢੁਕਵਾਂ ਹੈ) ਗਰੁੱਪ ਬਨਾਉਣ ਤੋਂ ਤੋੜਨ ਦੇ ਦੋਸ਼ੀ ਹਨ!

ਇਸ ਤੋਂ ਲਗਪਗ ਇੱਕ ਮਹੀਨਾ ਪਿੱਛੋਂ, 13 ਮਈ ਨੂੰ, ਬਿਸ਼ਪ ਯੁਲੋਜੀਅਸ ਨੇ ਦੂਮਾ ਵਿੱਚ "ਦੂਮਾ ਪਾਦਰੀ-ਮੰਡਲ ਦਾ ਮਤਾ" ਪੜਿਆ : "ਦੂਮਾ ਔਰਥੋਡੌਕਸ ਪਾਦਰੀ-ਮੰਡਲ ਦੀ ਕਾਫੀ ਭਾਰੀ ਬਹੁ-ਗਿਣਤੀ ਇਹ ਵਿਚਾਰ ਰਖਦੀ ਹੈ... ਕਿ "ਔਰਥੋਡੌਕਸ ਚਰਚ ਦੀ ਉੱਘੀ ਤੇ ਸਿਰਕੱਢਵੀਂ ਥਾਂ 'ਦੇ ਹਿਤਾਂ ਵਿੱਚ ਨਾ ਤਾਂ 'ਪੁਰਾਤਨ- ਉਪਾਸ਼ਕਾਂ' ਨੂੰ ਪ੍ਰਚਾਰ ਦੀ ਅਜ਼ਾਦੀ ਹੋਣੀ ਚਾਹੀਦੀ ਹੈ, ਨਾ ਪੁਰਾਤਨ-ਉਪਾਸ਼ਕ ਬਰਾਦਰੀਆਂ ਨੂੰ ਅਨ-ਅਧਿਕਾਰਤ ਕੰਮ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ, ਅਤੇ ਨਾ ਹੀ 'ਪੁਰਾਤਨ-ਉਪਾਸ਼ਕ' ਪਾਦਰੀਆਂ ਨੂੰ ਪਾਰਟੀ ਦਾ ਲਕਬ ਧਾਰਨ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ। ਰੂਸੀ ਪਰੋਹਤਾਂ ਦਾ "ਉੱਕਾ ਹੀ ਨੈਤਿਕ (ਇਖਲਾਕੀ) ਦ੍ਰਿਸ਼ਟੀਕੋਣ ਖੁੱਲ੍ਹੇ ਰੂਪ ਵਿੱਚ ਸਪਸ਼ਟ ਤੇ ਸਿੱਧਾ ਪਾਦੀਰਵਾਦ (ਪਰੋਹਤਵਾਦ) ਦੇ ਰੂਪ ਵਿੱਚ ਸਾਫ ਵਖਾਲੀ ਦਿੱਤਾ ਹੈ। ਦੂਮਾ ਪਾਦਰੀ ਮੰਡਲ ਦੀ 'ਕਾਫੀ ਭਾਰੀ ਬਹੁ-ਗਿਣਤੀ', ਜਿਸ ਦੇ ਨਾਂ ਤੇ ਬਿਸ਼ਪ ਯੂਲੋਜੀਅਸ ਬੋਲਿਆ ਸੀ, ਸ਼ਾਇਦ ਤੀਜੀ ਦੂਮਾ ਵਿਚਲੇ 29 ਸੱਜੇ ਅਤੇ ਨਰਮਪੰਥੀ ਸਜਿਆਂ ਦੀ ਬਣੀ ਹੋਈ ਹੈ, ਅਤੇ ਸ਼ਾਇਦ ਉਸ ਵਿੱਚ 'ਅਕਤੂਬਰੀਆਂ'* ਦੇ 8 ਪਾਦਰੀ ਵੀ ਸ਼ਾਮਲ ਹਨ। ਆਪੋਜ਼ੀਸ਼ਨ ਵਿੱਚ ਸ਼ਾਇਦ 'ਤਰੱਕੀਵਾਦੀਏ** ਅਤੇ 'ਪੁਰ-ਅਮਨੇ ਪੁਨਰ-ਨਿਰਮਾਨ'*** ਗਰੁੱਪਾਂ ਦੇ ਚਾਰ ਪਾਦਰੀ

---

* ਅਕਤੂਬਰੀਏ— **ਅਕਤੂਬਰ ਸਤਾਰਾਂ ਦੀ ਯੂਨੀਅਨ ਦੇ ਮੈਂਬਰ**, ਇਹ ਵੱਡੇ ਸਰਮਾਏਦਾਰਾਂ ਦੀ ਸ਼ਾਹਪ੍ਰਸਤ ਪਾਰਟੀ ਨਵੰਬਰ, 1905 ਵਿੱਚ ਸਥਾਪਤ ਹੋਈ। ਇਸ ਦੇ ਨਾਂ ਤੋਂ ਹੀ ਪਾਰਟੀ ਦੇ ਜ਼ਾਰ ਦੇ 17 ਅਕਤੂਬਰ, 1905 ਦੇ ਮੈਨੀਫੈਸਟੋ ਦੀ ਹਮਾਇਤੀ ਹੋਣ ਦਾ ਪਤਾ ਚਲਦਾ ਹੈ, ਜਿਸ ਵਿੱਚ ਰੂਸ ਅੰਦਰ ਸ਼ਹਿਰੀ ਅਜ਼ਾਦੀਆਂ ਲਾਗੂ ਕਰਨ ਦਾ ਵਾਅਦਾ ਕੀਤਾ ਗਿਆ ਸੀ। ਅਕਤੂਬਰੀਆਂ ਦੀਆਂ ਸਾਰੀਆਂ ਕਾਰਵਾਈਆਂ ਲੋਕ-ਦੋਖੀ ਸਨ, ਅਤੇ ਵੱਡੇ ਸਰਮਾਏਦਾਰਾਂ ਅਤੇ ਜ਼ਿਮੀਦਾਰਾਂ ਦੇ ਸੁਆਰਥੀ ਹਿਤਾਂ ਦੀ ਰਾਖੀ ਦਾ ਕਾਰਜ ਕਰਦੀਆਂ ਸਨ, ਜੋ ਆਪਣੀਆਂ ਭੌਂ ਸੰਪਤੀ ਨੂੰ ਸਰਮਾਏਦਾਰੀ ਲੀਹਾਂ 'ਤੇ ਚਲਾਉਂਦੇ ਸਨ। ਅਕਤੂਬਰੀਏ ਜ਼ਾਰਸ਼ਾਹੀ ਹਕੂਮਤ ਦੀ ਗ੍ਰਹਿ (ਅੰਦਰੂਨੀ) ਤੇ ਬਦੇਸ਼ (ਬੈਰੂਨੀ) ਨੀਤੀ ਦੀ ਹਮਾਇਤ ਕਰਦੇ ਸਨ। ਅਕਤੂਬਰ ਇਨਕਲਾਬ ਪਿਛੋਂ, ਅਕਤੂਬਰੀਆਂ ਨੇ ਕੈਡਿਟਾਂ ਨਾਲ਼ ਰਲ਼ ਕੇ ਅਤੇ ਬਦੇਸ਼ੀ ਸਾਮਰਾਜੀਆਂ ਦੀ ਮਦਦ ਨਾਲ਼, ਸੋਵੀਅਤ ਸੱਤਾ ਵਿਰੁੱਧ ਇੱਕ ਹਥਿਆਰ ਬੰਦ ਘੋਲ਼ ਜਥੇਬੰਦ ਕੀਤਾ ਸੀ।

** ਤਰੱਕੀਵਾਦੀਏ- ਰੂਸੀ ਉਦਾਰ-ਸ਼ਾਹ-ਪ੍ਰਸਤ ਬੁਰਜੂਆ ਦਾ ਇੱਕ ਗਰੁੱਪ ; ਉਨ੍ਹਾਂ ਨੇ ਅਕਤੂਬਰੀਆਂ ਤੇ ਕੈਡਿਟਾਂ ਦੇ ਵਿਚਲਾ ਨਜ਼ਰਈਆ ਅਪਣਾਇਆ।

*** **ਪੁਨਰ ਅਮਨ ਪੁਨਰ ਨਿਰਮਾਣ ਦੀ ਪਾਰਟੀ—** ਇੱਕ ਵੱਡੀ ਵਪਾਰੀ ਤੇ ਉਦਯੋਗੀ ਬੁਰਜੂਆ ਤੇ ਵੱਡੇ ਜ਼ਿਮੀਂਦਾਰਾਂ ਦੀ ਇੱਕ ਸੰਸਥਾ।

ਅਤੇ ਪੋਲਿਸ਼-ਲਿਥੁਆਨੀਆਈ ਗਰੁੱਪ ਦਾ ਇੱਕ, ਸ਼ਾਮਲ ਹੋ ਗਏ ਹਨ।

ਭਲਾਂ ਫੇਰ "ਦੂਮਾ ਵਿੱਚ (ਕਹਿਣਾ ਪੈਂਦਾ ਹੈ ਤਿੰਨ ਜੂਨ-ਦੂਮਾ*) ਪਾਦਰੀ ਮੰਡਲ ਦੀ ਭਾਰੀ ਬਹੁ-ਗਿਣਤੀ ਦਾ ਸ਼ੁੱਧ ਇਖਲਾਕੀ ਤੇ ਨੈਤਿਕ ਦ੍ਰਿਸ਼ਟੀਕੋਣ ਕੀ ਹੈ ? ਏਥੇ ਤਕਰੀਰਾਂ ਵਿੱਚੋਂ ਕੁੱਝ ਟੂਕਾਂ ਹਾਜ਼ਰ ਹਨ : "ਮੈਂ ਤਾਂ ਸਿਰਫ ਇਹ ਹੀ ਕਹਿ ਰਿਹਾ ਹਾਂ ਕਿ ਇਨ੍ਹਾਂ (ਭਾਵ ਚਰਚ ਦੇ ਸੁਧਾਰਾਂ ਲਈ ਪਹਿਲ-ਕਦਮੀ 'ਚਰਚ' (ਕਲੀਸਾ) ਵੱਲੋਂ ਹੋਣੀ ਚਾਹੀਦੀ ਹੈ, ਕਿਤੇ ਬਾਹਰੋਂ, ਰਾਜ ਵੱਲੋਂ ਤੇ ਨਿਰਸੰਦੇਹ, 'ਬਜਟ ਕਮਿਸ਼ਨ' ਵੱਲੋਂ ਨਹੀਂ ਹੋਣੀ ਚਾਹੀਦੀ।ਆਖਰਕਾਰ, ਕਲੀਸਾ ਇੱਕ ਧਾਰਮਕ ਤੇ ਅਜ਼ਲੀ ਸੰਸਥਾ ਹੈ, ਇਸ ਦੇ ਕਨੂੰਨ ਅਪ੍ਰੀਵਰਤਨਸ਼ੀਲ ਹਨ, ਜਦ ਕਿ ਸਿਆਸੀ ਜੀਵਨ ਦੇ ਆਦਰਸ਼, ਜਿਵੇਂ ਕਿ ਅਸੀਂ ਜਾਣਦੇ ਹਾਂ, ਹਮੇਸ਼ਾ ਬਦਲੇ ਜਾ ਸਕਦੇ ਹਨ" (ਬਿਸ਼ਪ ਯੂਲੌਂਜੀਅਸ, ਅਪ੍ਰੈਲ 14)। ਬੁਲਾਰੇ ਨੇ "ਇੱਕ ਪ੍ਰੇਸ਼ਾਨੀ ਪੈਦਾ ਕਰਨ ਵਾਲ਼ੀ ਇਤਿਹਾਸਕ ਸਮਰੂਪ ਉਦਾਹਰਨ" ਯਾਦ ਦਵਾਈ : ਕੈਥਰੀਨ ਦੂਜੀ ਅਧੀਨ ਕਲੀਸਾ ਦੀ ਜਾਇਦਾਦ ਨੂੰ ਅਸੰਪ੍ਰਦਾਇਕ ਬਨਾਉਣ ਵਾਲ਼ੀ ਉਦਾਹਰਨ ਦਿੱਤੀ। ਕੌਣ ਇਸ ਗੱਲ ਦੀ ਸਾਖੀ ਭਰ ਸਕਦਾ ਹੈ ਕਿ ਬਜਟ ਕਮਿਸ਼ਨ, ਜਿਸ ਨੇ ਇਸ ਸਾਲ ਉਨ੍ਹਾਂ (ਕਲੀਸਾ ਜਾਂ ਚਰਚ ਦੇ ਫੰਡਾਂ 'ਤੇ ਰਾਜ ਦੇ ਕੰਟਰੋਲ ਦੀ ਇੱਛਾ ਜ਼ਾਹਿਰ ਕੀਤੀ ਹੈ, ਅਗਲੇ ਸਾਲ ਉਹਨਾਂ ਨੂੰ ਸਰਕਾਰੀ ਖਜ਼ਾਨੇ ਵਿੱਚ ਜਮ੍ਹਾਂ ਕਰਾਉਣ, ਅਤੇ ਫੇਰ ਉਹਨਾਂ ਦੇ ਪ੍ਰਬੰਧ ਨੂੰ ਚਰਚ ਅਧਿਕਾਰੀਆਂ ਦੇ ਹੱਥੋਂ ਲੈ ਕੇ ਸਿਵਲ ਜਾਂ ਰਾਜ ਅਧਿਕਾਰੀਆਂ ਹੱਥ ਦੇਣ ਦੀ ਗੱਲ ਨਹੀਂ ਕਰੇਗਾ ?... ਕਲੀਸਾ ਜਾਂ ਗਿਰਜੇ ਦੇ ਦੇਵੀ ਕਨੂੰਨ ਕਹਿੰਦੇ ਹਨ ਕਿ ਜੇਕਰ ਇੱਕ ਬਿਸ਼ਪ ਨੂੰ ਈਸਾਈ ਆਤਮਾਵਾਂ ਦੀ ਸੌਂਪਣਾਂ ਕੀਤੀ ਗਈ ਹੈ, ਤਦ ਇਸ ਦੇ ਨਾਲ਼ ਹੀ ਗਿਰਜੇ ਦੀ ਜਾਇਦਾਦ ਵੀ ਉਸ ਨੂੰ ਹੀ ਸੌਂਪੀ ਜਾਣੀ ਚਾਹੀਦੀ ਹੈ... ਅੱਜ ਤੁਹਾਡੇ (ਦੂਮਾ ਦੇ ਡਿਪਟੀਆਂ) ਸਾਹਵੇਂ ਤੁਹਾਡੀ ਆਤਮਕ ਮਾਂ, ਪਵਿੱਤਰ 'ਔਰਥੋਡੌਕਸ ਚਰਚ', ਨਿਰਾ ਲੋਕਾਂ ਦਾ ਪ੍ਰਤਿਨਿਧੀਆਂ ਸਾਹਮਣੇ ਨਹੀਂ, ਸਗੋਂ ਉਸ ਦੇ ਆਤਮਕ ਬਾਲਾਂ ਸਾਹਵੇਂ, ਖੜੀ ਹੈ" (ਉਹੀ ਹੀ)।

ਇਹ ਖਾਲਸ ਪਾਦਰੀਵਾਦ ਹੈ। ਕਲੀਸਾ ਰਾਜ ਤੋਂ ਉਚੇਰਾ ਹੈ, ਜਿਵੇਂ ਕਿ ਅਜ਼ਲੀ ਤੇ ਦੈਵੀ, ਮਾਤ-ਲੋਕੀ ਅਤੇ ਲੌਕਿਕ ਤੋਂ ਉਚੇਰਾ ਹੈ। ਕਲੀਸਾ ਕਦੀ ਵੀ ਰਾਜ ਨੂੰ ਕਲੀਸਾ ਦੀ ਜਾਇਦਾਦ ਨੂੰ ਅਸੰਪ੍ਰਦਾਇਕ ਬਨਾਉਣ ਲਈ ਮਾਫ ਨਹੀਂ ਕਰ ਸਕਦਾ। ਕਲੀਸਾ ਇੱਕ ਆਗੂ ਤੇ ਸਿਰਕੱਢ ਸਥਿਤੀ ਦੀ ਮੰਗ ਕਰਦਾ ਹੈ। ਉਸ ਦੀਆਂ ਨਜ਼ਰਾਂ ਵਿੱਚ ਦੂਮਾ ਦੇ ਡਿਪਟੀ ਨਾ ਕੇਵਲ— ਜਾਂ ਏਨੇ ਵੱਧ— ਲੋਕਾਂ ਦੇ ਪ੍ਰਤਿਨਿਧ ਨਹੀਂ ਜਿੰਨੇ ਉਹ "ਆਤਮਕ ਬਾਲ" ਹਨ।

ਉਹ ਚੋਗੇ ਪਾਉਣ ਵਾਲ਼ੇ ਕਰਿੰਦੇ ਨਹੀਂ, ਜਿਵੇਂ ਕਿ ਸੋਸ਼ਲ-ਡੈਮੋਕ੍ਰੇਟ ਸੁਰਕੋਵ ਨੇ ਕਿਹਾ ਸੀ, ਸਗੋਂ ਉਹ ਚੋਗਿਆਂ ਹੇਠ ਜਗੀਰੂ (ਸਾਮੰਤਵਾਦੀ) ਹਨ। ਕਲੀਸਾ ਨੇ ਜਗੀਰੂ

---

* ਸਰਕਾਰ ਨੇ 3 (16) ਜੂਨ, 1907 ਨੂੰ ਇੱਕ ਰਾਜ-ਪਲਟਾ ਲਿਆਂਦਾ, ਜਿਸ ਨਾਲ਼ ਦੂਜੀ ਦੂਮਾ ਤੋੜ ਦਿੱਤੀ ਅਤੇ ਦੂਮਾ ਚੋਣਾਂ ਬਾਰੇ ਕਨੂੰਨ ਬਦਲ ਦਿੱਤਾ ਗਿਆ। ਤੀਜੀ ਦੂਮਾ ਨਵੰਬਰ 1907 ਵਿੱਚ ਬੁਲਾਈ ਗਈ। ਨਵੇਂ ਕਨੂੰਨ ਨੇ ਮਜ਼ਦੂਰਾਂ ਤੇ ਕਿਸਾਨਾਂ ਦੀ ਪਹਿਲਾਂ ਹੀ ਥੋੜੀ ਪ੍ਰਤਿਨਿਧਤਾ ਨੂੰ ਹੋਰ ਘਟਾ ਦਿਤਾ। ਦੂਮਾ ਵਿੱਚ 'ਕਾਲ਼ੇ ਸੌ' ਅਤੇ 'ਕੈਡਿਟ' ਭਾਰੂ ਹੋ ਗਏ।

ਵਿਸ਼ੇਸ਼-ਅਧਿਕਾਰਾਂ ਦੀ ਰੱਖਿਆ, ਮੱਧਕਾਲੀ ਸੋਚਣੀ ਦੀ ਖੁੱਲ੍ਹਮ ਖੁੱਲ੍ਹਾ ਹਿਮਾਇਤ ਕੀਤੀ —ਇਹ ਹੈ ਸਾਰ ਤੀਜੀ ਦੂਮਾ ਵਿਚਲੇ ਪਾਦਰੀ ਮੰਡਲ ਦੀ ਬਹੁਗਿਣਤੀ ਦੁਆਰਾ ਅਪਨਾਈ ਗਈ ਨੀਤੀ ਦਾ। ਬਿਸ਼ਪ ਯੂਲੌਂਜੀਅਸ ਕਿਸੇ ਵੀ ਤਰ੍ਹਾਂ ਇਸ ਤੋਂ ਵੱਖ ਨਹੀਂ ਹੈ। ਜੈਪੇਤਸਕੀ ਵੀ ਪੂਰੇ ਜੋਸ਼ ਨਾਲ਼ ਇਸ 'ਅਸੰਪਰਦਾਇਕਤਾਕਰਨ' ਵਿਰੁੱਧ ਹੈ, ਜਿਸ ਨੂੰ ਉਹ ਇੱਕ ਅਸਿਹ 'ਧੱਕਾ' ਕਹਿੰਦਾ ਹੈ (ਅਪ੍ਰੈਲ 14)। ਪਾਰਟੀ ਮਾਸਕੋ ਵਿੱਚ 'ਅਕਤੂਬਰੀਆਂ' ਦੀ ਰਿਪੋਰਟ ਵਿਰੁੱਧ ਜ਼ਹਿਰ ਉਗਲਦਾ ਹੈ। ਕਿਉਂਜੋ ਉਹ "ਉਨ੍ਹਾਂ ਇਤਿਹਾਸਕ ਤੇ ਧਰਮ ਮਗਰ ਮਰਿਆਦਾ ਵਾਲ਼ੀਆਂ ਬੁਨਿਆਦਾਂ ਨੂੰ ਛਟਿਆਉਂਦੀ ਹੈ ਜਿਨ੍ਹਾਂ ਉੱਪਰ ਸਾਡਾ ਧਾਰਮਕ (ਕਲੀਸਾਈ) ਜੀਵਨ, ਟਿਕਿਆ ਹੋਇਆ ਹੈ ਤੇ ਟਿਕਿਆ ਰਹਿਣਾ ਚਾਹੀਦਾ ਹੈ... 'ਰੂਸੀ ਔਰਥੋਡੌਕਸ ਚਰਚ' ਦੇ ਜੀਵਨ ਤੇ ਸਰਗਰਮੀਆਂ ਨੂੰ ਸ਼ਰਈ ਮਾਰਗ ਤੋਂ ਹਟਾ ਕੇ ਉਸ ਮਾਰਗ ਵੱਲ ਧਕਦੀ ਹੈ, ਜਿਥੇ... ਕਲੀਸਾ ਦੇ ਸੱਚੇ ਮਾਲਕ— ਬਿਸ਼ਪ— ਪੈਗੰਬਰਾਂ ਤੋਂ ਵਿਰਸੇ ਵਿੱਚ ਮਿਲੇ ਆਪਣੇ ਸਾਰੇ ਹੱਕਾਂ (ਅਧਿਕਾਰਾਂ) ਨੂੰ ਸੈਕੂਲਰ (ਅਸੰਪ੍ਰਦਾਇਕ) ਰਾਜ ਕੁਮਾਰਾਂ ਹੱਥ ਫੜਾਉਣ ਲਈ ਮਜਬੂਰ ਹੋ ਜਾਣ...ਇਹ ਤਾਂ ਸਿਰਫ... ਕਿਸੇ ਦੀ ਜਾਇਦਾਦ ਅਤੇ ਕਲੀਸਾ ਦੇ ਹੱਕਾਂ ਤੇ ਜਾਇਦਾਦ ਤੇ ਨਜਾਇਜ਼ ਕਬਜ਼ਾ ਹੀ ਹੈ... ਬੁਲਾਰਾ ਸਾਨੂੰ 'ਕਲੀਸਾਈ' ਜੀਵਨ ਦੀ ਧਾਰਮਕ ਮਰਿਆਦਾ ਦੀ ਤਬਾਹੀ ਵੱਲ ਲਿਜਾ ਰਿਹਾ ਹੈ; ਉਹ ਔਰਥੋਡੌਕਸ ਚਰਚ' ਅਤੇ ਉਸ ਦੀਆਂ ਸਮੁੱਚੀਆਂ ਆਰਥਕ ਜ਼ੁੰਮੇਵਾਰੀਆਂ ਨੂੰ ਉਸ ਦੂਮਾ ਅਧੀਨ ਕਰਨਾ ਚਾਹੁੰਦਾ ਹੈ, ਜੋ ਕਿ ਸਾਡੇ ਦੇਸ਼ ਵਿਚਲੇ ਇੱਕ ਦੂਜੇ ਤੋਂ ਬਿਲਕੁਲ ਉਲਟ ਤੱਤਾਂ, ਬਰਦਾਸ਼ਤ ਕੀਤੇ ਜਾ ਸਕਦੇ ਅਤੇ ਅਸਹਿਣਯੋਗ ਧਾਰਮਕ ਮਤਾਂ, ਦੀ ਬਣੀ ਹੋਈ ਹੈ" (ਅਪ੍ਰੈਲ 14)।

ਰੂਸੀ ਨਰੋਦਨਿਕ ਅਤੇ ਲਿਬਰਲ ਕਾਫੀ ਚਿਰ ਤੋਂ ਇਸ "ਸਿਧਾਂਤ" (ਥਿਊਰੀ) ਨਾਲ਼ ਆਪਣੇ ਆਪ ਨੂੰ ਧਰਵਾਸ ਦਿੰਦੇ ਜਾਂ ਧੋਖਾ ਦਿੰਦੇ ਰਹੇ ਹਨ ਕਿ ਲੜਾਕੂ ਪਰੋਹਤਵਾਦ ਦਾ, ਕਲੀਸਾ ਦੇ ਮਾਲਕਾਂ' ਦੇ ਦੁਨਿਆਵੀ ਸ਼ਕਤੀ ਨਾਲ਼ ਘੋਲ਼ ਦਾ, ਅਤੇ ਏਦਾਂ ਦੀਆਂ ਹੋਰ ਗੱਲਾਂ ਲਈ, ਕੋਈ ਅਧਾਰ ਨਹੀਂ ਹੈ। ਸਾਡੇ ਇਨਕਲਾਬ* ਨੇ ਇਹ ਭੁਲੇਖਾ ਦੂਰ ਕਰ ਦਿਤਾ ਹੈ, ਜਿਵੇਂ ਕਿ ਉਸ ਕਈ ਦੂਜੇ ਨਰੋਦਨਿਕ ਅਤੇ ਲਿਬਰਲ ਭੁਲੇਖੇ ਦੂਰ ਕੀਤੇ। ਪਰੋਹਤਵਾਦ ਓਨੀ ਦੇਰ ਲੁਕਵੇਂ ਰੂਪ ਵਿੱਚ ਕਾਇਮ ਰਿਹਾ, ਜਿੰਨੀ ਦੇਰ ਇੱਕ ਤੰਤਰ ਸਹੀ ਸਲਾਮਤ ਤੇ ਅਭੰਗ ਰਿਹਾ। ਸਰਵ ਸ਼ਕਤੀਮਾਨ ਨੂੰ ਆਮ ਕਰਕੇ ਅਤੇ 'ਕਮੀਨ ਜਾਂ ਨੀਚ ਜਮਾਤ' ਵਿਰੁੱਧ 'ਚੋਗਿਆਂ ਵਿਚਲੇ ਜਗੀਰੂਆਂ' ਦੁਆਰਾ ਵਿਢੇ ਗਏ ਘੋਲ਼ ਨੂੰ ਖਾਸ ਕਰ ਲੁਕਾਈ ਰੱਖਿਆ। ਪਰ ਇਨਕਲਾਬੀ ਪ੍ਰੋਲੇਤਾਰੀਅਤ ਅਤੇ ਕਿਸਾਨੀ ਨੇ ਜਗੀਰੂ ਇੱਕ ਤੰਤਰੀ ਹਕੂਮਤ ਵਿੱਚ ਜੋ ਪਹਿਲਾਂ ਮਘੋਰਾ ਕੀਤਾ, ਉਸ ਲੁਕੇ ਨੂੰ ਨੰਗਿਆਂ ਕਰ ਦਿਤਾ। ਜਿਵੇਂ ਹੀ ਪ੍ਰੋਲੇਤਾਰੀਅਤ ਅਤੇ ਜਮਹੂਰੀ ਬੁਰਜੂਆਜੀ ਦੇ ਅਗਾਂਹਵਧੂ ਤੱਤਾਂ ਨੇ ਸਿਆਸੀ ਅਜ਼ਾਦੀ, ਲੋਕਾਂ ਨੂੰ ਜਥੇਬੰਦ ਕਰਨ ਦੀ ਅਜ਼ਾਦੀ ਨੂੰ ਜੋ ਉਹਨਾਂ ਨੇ 1905 ਦੇ ਅਖੀਰ 'ਚ ਜਿੱਤੀ ਸੀ, ਵਰਤੋਂ ਵਿੱਚ ਲਿਆਉਣਾ ਸ਼ੁਰੂ ਕੀਤਾ, ਪ੍ਰਤਿਗਾਮੀ ਜਮਾਤਾਂ ਵੀ ਅਜ਼ਾਦ ਤੇ ਖੁਲੀਆਂ ਜਥੇਬੰਦੀਆਂ ਤੀਕਰ ਰਸਾਈ

* ਇੱਥੇ 1905-07 ਦੇ ਇਨਕਲਾਬ ਵੱਲ ਇਸ਼ਾਰਾ ਹੈ।

ਕਰਨ ਲੱਗੀਆਂ। ਪੂਰਨ ਇੱਕ ਤੰਤਰ ਰਾਜ ਅਧੀਨ ਉਹ ਨਾ ਤਾਂ ਜਥੇਬੰਦ ਹੋਈਆਂ ਤੇ ਨਾ ਹੀ ਏਨੇ ਖੁੱਲ੍ਹੇ ਰੂਪ ਵਿੱਚ ਮੈਦਾਨ 'ਚ ਆਈਆਂ; ਇਸ ਦਾ ਕਾਰਨ ਉਨ੍ਹਾਂ ਦੀ ਕਮਜ਼ੋਰੀ ਨਹੀਂ ਸੀ, ਸਗੋਂ ਉਨ੍ਹਾਂ ਦੀ ਮਜ਼ਬੂਤੀ ਸੀ; ਇਸ ਦਾ ਕਾਰਨ ਇਹ ਨਹੀਂ ਸੀ ਕਿ ਉਹ ਸਿਆਸੀ ਘੋਲ਼ ਤੇ ਜਥੇਬੰਦੀ ਦੇ ਅਯੋਗ ਸਨ, ਸਗੋਂ ਇਹ ਸੀ ਕਿ ਉਸ ਸਮੇਂ ਉਨ੍ਹਾਂ ਨੂੰ ਅਜ਼ਾਦ ਜਮਾਤੀ ਸੰਸਥਾ ਦੀ ਲੋੜ ਹੀ ਮਹਿਸੂਸ ਨਹੀਂ ਸਨ ਕਰਦੇ। ਉਨ੍ਹਾਂ ਦਾ ਰੂਸ ਵਿਚਲੇ ਜਗੀਰੂਆਂ ਅਤੇ ਇੱਕ ਤੰਤਰ ਵਿਰੁੱਧ ਇੱਕ ਲੋਕ ਲਹਿਰ ਦੀ ਸੰਭਵਤਾ 'ਤੇ ਵਿਸ਼ਵਾਸ ਨਹੀਂ ਸੀ। ਉਨ੍ਹਾਂ ਨੂੰ ਕਮੀਨ ਜਮਾਤ ਨੂੰ ਦਬਾਈ ਰੱਖਣ ਲਈ ਕੋਰੜੇ ਜਾਂ ਚਾਬਕ ਦੇ ਕਾਫ਼ੀ ਹੋਣ 'ਤੇ ਪੂਰਾ ਭਰੋਸਾ ਸੀ। ਪਰ ਇੱਕ ਤੰਤਰ 'ਤੇ ਲੱਗੀ ਪਹਿਲੀ ਸੱਟ ਨੇ ਉਸ ਦੇ ਹਮਾਇਤੀ ਤੇ ਉਸ ਨੂੰ ਕਾਇਮ ਰਖਣ ਦੇ ਚਾਹਵਾਨ ਸਮਾਜਕ ਤੱਤਾਂ ਨੂੰ ਮਜਬੂਰ ਕਰ ਦਿਤਾ ਕਿ ਉਹ ਖੁੱਲ੍ਹ ਕੇ ਮੈਦਾਨ 'ਚ ਆਉਣ। ਇਹ ਹੁਣ ਸੰਭਵ ਨਹੀਂ ਸੀ ਰਿਹਾ ਕਿ ਉਹਨਾਂ ਜਨ ਸਮੂਹਾਂ ਨਾਲ਼ ਲੜਨ ਲਈ **ਸਿਰਫ** ਪੁਰਾਣੇ ਚਾਬਕ ਨੂੰ ਵਰਤਿਆ ਜਾ ਸਕੇ, ਜੋ 9 ਜਨਵਰੀ* ਦੀਆਂ ਘਟਨਾਵਾਂ 1905 ਦੀ ਹੜਤਾਲੀ ਲਹਿਰ ਅਤੇ ਅਕਤੂਬਰ ਦਸੰਬਰ ਇਨਕਲਾਬ** ਨੂੰ ਜਨਮ ਦੇਣ ਦੇ ਯੋਗ ਹੋਏ ਸਨ। ਇਹ ਜ਼ਰੂਰੀ ਹੋ ਗਿਆ ਸੀ ਕਿ ਅਜ਼ਾਦ ਸਿਆਸੀ ਜਥੇਬੰਦੀਆਂ ਬਣਾਈਆਂ ਜਾਣ, 'ਸੰਯੁਕਤ ਕੁਲੀਨ-ਜਮਾਤ ਦੀ ਕੌਂਸਲ'*** ਲਈ ਇਹ ਜ਼ਰੂਰੀ ਹੋ ਗਿਆ ਸੀ ਕਿ ਉਹ 'ਕਾਲ਼ੇ-ਸੌ# ਜਥੇਬੰਦ ਕਰੇ ਅਤੇ ਅਤਿ ਦੀ ਗ਼ੈਰ-ਜ਼ਿੰਮੇਵਾਰਾਨਾ ਲੋਕ ਭੜਕਾਊ ਨੇਤਾਗਿਰੀ ਵਿੱਚ ਹਿੱਸਾ ਲਵੇ; "ਚਰਚ ਦੇ ਮਾਲਕਾਂ ਬਿਸ਼ਪਾਂ—" ਲਈ ਇਹ ਜ਼ਰੂਰੀ ਹੋ ਗਿਆ ਸੀ ਕਿ ਉਹ ਪ੍ਰਤਿਗਾਮੀ ਪਰੋਹਤਾਂ (ਪਾਦਰੀਆਂ) ਨੂੰ ਇੱਕ ਅਜ਼ਾਦ ਸ਼ਕਤੀ ਵਜੋਂ ਜਥੇਬੰਦ ਕਰੇ।

ਤੀਜੀ ਦੂਮਾ, ਅਤੇ ਰੂਸੀ ਉਲਟ ਇਨਕਲਾਬ ਦੇ ਤੀਜੀ ਦੂਮਾ ਕਾਲ ਦਾ, ਅਸਲ

---

* **9 ਜਨਵਰੀ—** 9 ਜਨਵਰੀ, 1905 ਨੂੰ ਸੇਂਟ ਪੀਟਰਜ਼ਬਰਗ ਦੀਆਂ ਫੈਕਟਰੀਆਂ ਦੇ ਮਜ਼ਦੂਰ, ਆਪਣੀਆਂ ਬੀਵੀਆਂ ਤੇ ਬੱਚਿਆਂ ਸਮੇਤ ਆਪਣੀ ਨਿੱਘਰੀ ਹਾਲਤ ਤੇ ਅਧਿਕਾਰਾਂ ਦੀ ਉੱਕੀ ਅਣਹੋਂਦ ਨੂੰ ਦਰਸਾਉਂਦਗੀ ਇੱਕ ਦਰਖਾਸਤ ਜ਼ਾਰ ਅੱਗੇ ਪੇਸ਼ ਕਰਨ ਲਈ 'ਸਿਆਲ ਮਹੱਲ' ਵਿਖੇ ਗਏ। ਜ਼ਾਰ ਦੇ ਹੁਕਮਾਂ ਨਾਲ਼ ਫੌਜੀਆਂ ਨੇ ਪੁਰ-ਅਮਨ ਨਿਹੱਥੇ ਮੁਜ਼ਾਹਰਾਕਾਰਾਂ ਉਪਰ ਗੋਲ਼ੀ ਚਲਾਈ, ਇੱਕ ਹਜ਼ਾਰ ਤੋਂ ਉਪਰ ਬੰਦੇ ਮਰ ਗਏ ਤੇ ਲਗਪਗ ਪੰਜ ਹਜ਼ਾਰ ਜ਼ਖਮੀ ਹੋਏ। ਇਸ ਜ਼ਾਲਮਾਨਾ ਕਾਰੇ ਦੇ ਜਵਾਬ ਵਿੱਚ ਸਮੁੱਚੇ ਦੇਸ਼ ਅੰਦਰ ਮੁਜ਼ਾਹਰਿਆਂ ਤੇ ਹੜਤਾਲਾਂ ਦੀ ਇੱਕ ਲਹਿਰ ਚੱਲੀ, ਜਿਸ ਦਾ ਨਾਅਰਾ ਸੀ " ਇੱਕ- ਤੰਤਰ ਮੁਰਦਾਬਾਦ"। ਪਹਿਲਾ ਰੂਸੀ ਇਨਕਲਾਬ ਸ਼ੁਰੂ ਹੋ ਚੁੱਕਾ ਸੀ।

** ਅਕਤੂਬਰ 1905 ਵਿੱਚ ਇੱਕ ਕੁੱਲ ਰੂਸ ਸਿਆਸੀ ਹੜਤਾਲ ਹੋਈ ਤੇ ਦਸੰਬਰ, 1905 ਵਿੱਚ ਮਾਸਕੋ ਵਿੱਚ ਇੱਕ ਹਥਿਆਰਬੰਦ ਵਿਦਰੋਹ ਉਠਿਆ।

*** **ਸੰਯੁਕਤ ਕੁਲੀਨ-ਜਮਾਤ ਕੌਂਸਲ**— ਜਗੀਰੂ ਜ਼ਿਮੀਂਦਾਰਾਂ ਦੀ ਇੱਕ ਉਲਟ-ਇਨਕਲਾਬੀ ਸੰਸਥਾ, ਜੋ 1906 ਵਿੱਚ ਸਥਾਪਤ ਹੋਈ।

# **ਕਾਲ਼ੇ ਸੌ** — ਇਨਕਲਾਬੀ ਲਹਿਰ ਦੇ ਮੁਕਾਬਲੇ ਲਈ ਜ਼ਾਰਸ਼ਾਹੀ ਪੁਲਸ ਦੁਆਰਾ ਸਥਾਪਤ ਕੀਤੇ ਗਏ ਸ਼ਾਹ ਪ੍ਰਸਤ ਟੋਲੇ। ਉਹ ਇਨਕਲਾਬੀਆਂ ਨੂੰ ਕਤਲ ਕਰਦੇ, ਅਗਾਂਹਵਧੂ ਦਾਨਸ਼ਵਰਾਂ 'ਤੇ ਹਮਲੇ, ਅਤੇ ਯਹੂਦੀਆਂ ਵਿਰੁੱਧ ਕਤਲ ਤੇ ਲੁੱਟਮਾਰ, ਆਦਿ ਜਥੇਬੰਦ ਕਰਦੇ।

ਵਿੱਚ, ਇਹ ਇੱਕ ਖਾਸ ਲੱਛਣ ਹੈ, ਕਿ ਪ੍ਰਤਿਗਾਮੀ ਸ਼ਕਤੀਆਂ ਦੀ ਇਹ ਜਥੇਬੰਦੀ ਖੁੱਲ੍ਹੇ ਰੂਪ ਵਿੱਚ ਸਾਹਮਣੇ ਆਈ ਹੈ, ਕੌਮੀ ਪੱਧਰ 'ਤੇ ਵਿਕਸਤ ਹੋਣਾ ਸ਼ੁਰੂ ਹੋਈ, ਅਤੇ ਉਸ ਨੇ ਇੱਕ ਖਾਸ 'ਕਾਲ਼ੇ-ਸੌ' ਬੁਰਜੂਆ 'ਪਾਰਲੀਮੈਂਟ' ਦੀ ਮੰਗ ਕੀਤੀ ਹੈ। ਲੜਾਕੂ ਪਾਦਰੀਵਾਦ ਨੇ ਆਪਣਾ ਅਸਲ ਰੰਗ ਵਖਾਉਣਾ ਸ਼ੁਰੂ ਕਰ ਦਿਤਾ, ਅਤੇ ਹੁਣ ਤੋਂ ਰੂਸੀ ਸੋਸ਼ਲ-ਡੈਮੋਕਰੇਸੀ ਨੂੰ ਵਾਰ ਵਾਰ ਪਾਦਰਿਆਈ ਅਤੇ ਪਾਦਰਿਆਈ ਵਿਰੋਧੀ ਬੁਰਜੂਆਜੀ ਵਿਚਕਾਰ **ਝੜਪਾਂ** ਵਿੱਚ ਇੱਕ ਦਰਸ਼ਕ ਅਤੇ ਇੱਕ ਹਿੱਸਾ ਲੈਣ ਵਾਲ਼ੇ ਵਜੋਂ ਕਾਰਜ ਕਰਨਾ ਪਵੇਗਾ। ਜੇਕਰ ਸਾਡਾ ਮੁੱਖ ਕਾਰਜ ਪ੍ਰੋਲੇਤਾਰੀਅਤ ਨੂੰ ਇੱਕ ਖਾਸ ਜਮਾਤ (ਸ਼੍ਰੇਣੀ) ਵਜੋਂ ਇਕਮੁੱਠ ਕਰਨਾ ਹੈ, ਜੋ ਬੁਰਜੂਆ ਜਮਹੂਰੀਅਤ (ਡੈਮੋਕਰੇਸੀ) ਤੋਂ ਵੱਖ ਹੋਣ ਦੇ ਲਾਇਕ ਹੋਵੇ, ਇਸ ਕਾਰਜ ਦਾ ਇੱਕ ਭਾਗ ਪ੍ਰਚਾਰ ਤੇ ਐਜੀਟੇਸ਼ਨ ਦੇ ਹਰੇਕ ਸਾਧਨ ਨੂੰ, ਦੂਮਾ ਦੇ ਮੰਚ ਸਮੇਤ, ਲੋਕਾਂ ਨੂੰ ਸਮਾਜਵਾਦੀਆਂ ਤੇ ਬੁਰਜੂਆ ਪਰੋਹਤਵਾਦ ਵਿਰੋਧੀ ਵਖਰੇਵਿਆਂ ਬਾਰੇ ਵਿਆਖਿਆ ਲਈ ਵਰਤਣ ਦਾ ਵੀ ਹੈ।

ਅਕਤੂਬਰੀਆਂ ਅਤੇ ਕੈਡਿਟਾਂ ਨੇ, ਜੋ ਤੀਜੀ ਦੂਮਾ ਵਿੱਚ ਅਤਿ ਸੱਜਿਆਂ, ਪਾਦਰੀ-ਜਮਾਤ ਅਤੇ ਹਕੂਮਤ ਵਿਰੁੱਧ ਨਿਤਰੇ ਹਨ, ਬੁਰਜੂਆਜ਼ੀ ਨੇ ਕਲੀਸਾ ਅਤੇ ਧਰਮ ਪ੍ਰਤੀ ਵਤੀਰੇ ਬਾਰੇ ਸਾਨੂੰ ਇੱਕ ਉਦੇਸ਼-ਪੂਰਤ-ਸਬਕ ਪ੍ਰਦਾਨ ਕਰ ਕੇ, ਸਾਡੇ ਕਾਰਜ ਨੂੰ ਸੁਖਾਲਾ ਕਰ ਦਿੱਤਾ ਹੈ। ਕੈਡਿਟਾਂ ਅਤੇ ਅਖੌਤੀ ਤਰੱਕੀਵਾਦੀਆਂ ਦਾ ਕਨੂੰਨੀ ਪ੍ਰੈਸ (ਅਖਬਾਰ) ਅੱਜ ਕੱਲ ਪੁਰਾਤਨ ਉਪਾਸ਼ਕਾਂ ਦੇ ਸਵਾਲ ਵੰਨੀ, ਇਸ ਤੱਥ ਵੰਨੀ ਕਿ ਅਕਤੂਬਰੀ ਤੇ ਕੈਡਿਟ ਸਰਕਾਰ ਵਿਰੁੱਧ ਕਿਸੇ ਅਸੂਲ ਉੱਪਰ ਖੜੇ ਹੋਏ ਹਨ, ਅਤੇ ਇਸ ਤੱਥ ਵੰਨੀ ਕਿ ਉਹਨਾਂ ਨੇ, ਭਾਵੇਂ ਮਾਮੂਲੀ ਜਿਹਾ ਹੀ "ਸੁਧਾਰਾਂ ਦਾ ਰਾਹ ਅਪਨਾਇਆ" ਹੈ, ਜਿਹਨਾਂ ਬਾਰੇ 17 ਅਕਤੂਬਰ ਨੂੰ ਵਾਅਦਾ ਕੀਤਾ ਗਿਆ ਸੀ,* ਖਾਸ ਧਿਆਨ ਦੇ ਰਿਹਾ ਹੈ। ਸਾਡੇ ਲਈ ਸਭ ਤੋਂ ਦਿਲਚਸਪੀ ਵਾਲ਼ੀ ਗੱਲ, ਇਸ ਸਵਾਲ ਵਿੱਚ ਸ਼ਾਮਲ ਅਸੂਲ ਹੈ, ਅਰਥਾਤ, ਆਮ ਬੁਰਜੁਆਜ਼ੀ ਦਾ, ਉਹਨਾਂ ਤੱਤਾਂ ਸਮੇਤ ਜੋ 'ਜਮਹੂਰੀ ਕੈਡਿਟਾਂ' ਦੇ ਨਾਂ ਦੇ ਧਾਰਨੀ ਹਨ, ਧਰਮ ਅਤੇ ਕਲੀਸਾ (ਚਰਚ) ਵੰਨੀ ਵਤੀਰਾ। ਸਾਨੂੰ ਇਸ ਗੱਲੋਂ ਸੁਚੇਤ ਰਹਿਣਾ ਚਾਹੀਦਾ ਹੈ ਕਿ ਸਾਪੇਖਕ ਤੌਰ 'ਤੇ ਛੋਟੇ ਸਵਾਲ— 'ਪੁਰਾਤਨ ਉਪਾਸਕਾਂ' ਦੀ ਮੁੱਖ ਕਲੀਸਾ ਨਾਲ਼ ਟੱਕਰ, ਅਤੇ ਪੁਰਾਤਨ-ਉਪਾਸ਼ਕਾਂ ਨਾਲ਼ ਬੱਝੇ ਅਤੇ ਕਿਸੇ ਹੱਦ ਤੀਕਰ ਆਰਥਕ ਤੌਰ 'ਤੇ ਉਹਨਾਂ 'ਤੇ ਨਿਰਭਰ (ਕਿਹਾ ਜਾਂਦਾ ਹੈ ਕਿ **ਗੌਲੋਸ ਮੌਸਕਵੀ** ਨੂੰ ਪੁਰਾਤਨ-ਉਪਾਸ਼ਕ ਮਾਲੀ ਮਦਦ ਦਿੰਦੇ ਹਨ) ਅਕਤੂਬਰੀਆਂ ਨੇ ਚਲਣ-ਕਿਤੇ ਕਿਤੇ ਬੁਰਜੁਆਜ਼ੀ ਦੇ ਇੱਕ ਸ਼ਰੇਣੀ (ਜਮਾਤ) ਵਜੋਂ ਹਿਤਾਂ ਅਤੇ ਨੀਤੀ ਦੇ ਮੁੱਖ ਸਵਾਲ ਨੂੰ ਸਾਡੀਆਂ ਨਜ਼ਰਾਂ ਓਹਲੇ ਨਾ ਕਰ ਦੇਣ।

ਜ਼ਰਾ ਕਾਊਂਟ ਉਵਾਰੋਵ ਦੁਆਰਾ ਦਿੱਤੇ ਭਾਸ਼ਣ 'ਤੇ ਨਜ਼ਰ ਮਾਰੋ, ਉਹ ਸਧਾਰਨ

---

* ਇਨਕਲਾਬ ਤੋਂ ਡਰਦੇ ਮਾਰੇ, 17 ਅਕਤੂਬਰ, 1905 ਨੂੰ ਜ਼ਾਰ ਨੇ ਇੱਕ ਮੈਨੀਫੈਸਟੋ ਜਾਰੀ ਕੀਤਾ, ਜਿਸ ਵਿੱਚ ਇੱਕ ਵਿਧਾਨ ਤੇ ਸ਼ਹਿਰੀ ਅਜ਼ਾਦੀਆਂ ਦਾ ਵਾਅਦਾ ਕੀਤਾ ਗਿਆ ਸੀ ; ਇਹ ਸਵਾਏ ਮਿਹਨਤਕਸ਼ਾਂ ਨੂੰ ਧੋਖਾ ਦੇਣ ਦੀ ਇੱਕ ਸਿਆਸੀ ਚਾਲ ਦੇ ਹੋਰ ਕੁੱਝ ਨਹੀਂ ਸੀ।

ਵਿਚਾਰਾਂ ਵਿੱਚ ਇੱਕ ਅਕਤੂਬਰੀਆ ਹੈ, ਪਰ ਜੋ ਅਕਤੂਬਰੀ ਗਰੁੱਪ ਨੂੰ ਛੱਡ ਚੁੱਕਾ ਹੈ। ਸੋਸ਼ਲ-ਡੈਮੋਕ੍ਰੇਟ ਸੁਰਕੋਵ ਪਿੱਛੋਂ ਬੋਲਦੇ ਹੋਏ, ਉਸ ਨੇ ਆਪਣਾ ਭਾਸ਼ਣ ਇਸ ਸਵਾਲ ਨੂੰ ਅਸੂਲ ਦੇ ਪੱਖੋਂ ਲੈਣੋਂ ਇਨਕਾਰ ਕਰ ਦਿਤਾ, ਜਿਵੇਂ ਕਿ ਮਜ਼ਦੂਰਾਂ ਦੇ ਡਿਪਟੀ ਨੇ ਕੀਤਾ ਸੀ। ਉਵਰੋਵ ਨੇ ਸਾਈਨੌਡ ਅਤੇ ਪ੍ਰੋਕਿਓਰੇਟਰ-ਜਨਰਲ* ਉੱਪਰ ਸਿਰਫ, ਉਹਨਾਂ ਦੁਆਰਾ ਕੁਝ ਕਲੀਸਾਈ ਆਮਦਨ ਅਤੇ ਗਿਰਜਾ ਫੰਡਾਂ ਦੇ ਖਰਚ ਬਾਰੇ ਦੂਮਾ ਨੂੰ ਜਾਣਕਾਰੀ ਪ੍ਰਦਾਨ ਕਰਨ ਵੱਲੋਂ ਗੈਰ-ਰਜ਼ਾ ਮੰਦੀ ਦਰਸਾਉਣ ਕਾਰਨ ਹਮਲੇ ਕੀਤੇ। ਅਕਤੂਬਰੀਆਂ ਦਾ ਅਧਿਕਾਰਿਤ ਬੁਲਾਰਾ ਕਾਮੈਂਨਸਕੀ ਦੇ ਸਵਾਲ ਨੂੰ ਇਸੇ ਪੱਖੋਂ ਲੈਂਦਾ ਹੈ (ਅਪ੍ਰੈਲ 16), ਅਤੇ ਮੰਗ ਕਰਦਾ ਹੈ ਕਿ ਗਿਰਜੇ ਜਾਂ ਪਾਦਰੀਆਂ ਦੇ 'ਕਾਰਜ-ਖੇਤਰ' (ਪੈਰਿਸ) ਮੁੜ "ਔਰਥੋਡੌਕਸ ਮਤ ਦੀ ਮਜ਼ਬੂਤੀ ਦੇ ਮੰਤਵ ਲਈ" ਸੁਰਜੀਤ ਕੀਤੇ ਜਾਣੇ ਚਾਹੀਦੇ ਹਨ। ਕਾਪੁਸਤਿਨ, ਅਖੌਤੀ "ਖੱਬੇ-ਪੱਖੀ ਅਕਤੂਬਰੀਏ" ਨੇ ਵੀ ਇਸੇ ਵਿਚਾਰ ਨੂੰ ਵਿਸਥਾਰਿਆ। "ਜੇਕਰ ਅਸੀਂ ਲੋਕਾਂ ਦੇ ਜੀਵਨ ਵੱਲ ਤੱਕੀਏ," ਉਹ ਦੁਹਾਈ ਦਿੰਦਾ ਹੈ, "ਪੇਂਡੂ ਵਸੋਂ ਦੇ ਜੀਵਨ ਵੱਲ ਝਾਤ ਪਾਈਏ, ਤਦ ਏਥੇ ਤੇ ਹੁਣੇ ਇੱਕ ਅਫਸੋਸਨਾਕ ਤੱਥ ਸਾਡੇ ਨਜ਼ਰੀਂ ਪਏਗਾ : ਧਾਰਮਕ ਜੀਵਨ ਟੁੱਟ ਭੱਜ ਰਿਹਾ ਹੈ, ਲੋਕਾਂ ਦੇ ਇਖਲਾਕੀ, ਅਸੂਲਾਂ ਦੀ ਮਹਾਨਤਮ ਅਤੇ ਇੱਕੋ ਇੱਕ ਬੁਨਿਆਦ ਡਾਵਾਂਡੋਲ ਹੈ... ਪਾਪ ਦੀ ਧਾਰਨਾ ਦਾ ਬਦਲ ਕੀ ਹੈ, ਜ਼ਮੀਰ ਦੀ ਅਵਾਜ਼ ਦਾ ਬਦਲ ਕੀ ਹੈ ? ਪੱਕੀ ਗੱਲ ਹੈ, ਉਹਨਾਂ ਦੀ ਜਮਾਤੀ ਘੋਲ਼ ਦੀ ਧਾਰਨਾ ਨੂੰ ਅਤੇ ਏਸ ਜਾਂ ਓਸ ਜਮਾਤ ਦੇ ਅਧਿਕਾਰਾਂ ਨੂੰ ਨਹੀਂ ਰੱਖਿਆ ਜਾ ਸਕਦਾ, ਨਹੀਂ ਬਦਲਿਆ ਜਾ ਸਕਦਾ। ਇਹ ਇੱਕ ਦੁਖਾਂਤਕ ਧਾਰਨਾ ਹੈ, ਜਿਸ ਨੇ ਸਾਡੇ ਰੋਜ਼ਾਨਾ ਜੀਵਨ ਵਿੱਚ ਜੜ੍ਹਾਂ ਫੜ ਲਈਆਂ ਹਨ। ਇਸ ਲਈ, ਜੇਕਰ ਧਰਮ ਨੇ ਇਖਲਾਕ ਦੀ ਬੁਨਿਆਦ ਵਜੋ ਜਿਉਂਦੇ ਰਹਿਣਾ ਹੈ, ਜੇਕਰ ਇਸ ਨੇ ਸਾਰੀ ਵਸੋਂ ਦੀ ਪਹੁੰਚ ਵਿੱਚ ਰਹਿਣਾ ਹੈ, ਤਦ ਇਹ ਜ਼ਰੂਰੀ ਹੈ ਕਿ ਇਸ ਧਰਮ ਦੇ ਧਾਰਨੀਆਂ ਕੋਲ ਮੁਨਾਸਬ ਅਧਿਕਾਰ ਹੋਵੇ..."

ਉਲਟ-ਇਨਕਲਾਬੀ ਬੁਰਜੂਆਜ਼ੀ ਦਾ ਬੁਲਾਰਾ ਇਹ ਮਹਿਸੂਸ ਕਰਨ ਦੇ ਬਾਵਜੂਦ ਕਿ ਧਰਮ ਦਾ ਪ੍ਰਭਾਵ ਲੋਕਾਂ ਉੱਪਰ ਨਾਕਾਫੀ ਤੇ ਉਮਰ ਵਿਹਾ ਚੁਕਾ ਹੈ, ਕਿ ਭਾਵੇਂ ਕਲੀਸਾ ਦੇ 'ਅਧਿਕਾਰ' ਨੂੰ **'ਘਟਾ ਰਹੇ'** 'ਚੋਗਿਆਂ ਵਾਲ਼ੇ ਕਰਿੰਦੇ' ਹੁਕਮਰਾਨ ਜਮਾਤਾਂ ਨੂੰ ਨੁਕਸਾਨ ਪੁਚਾ ਸਕਦੇ ਹਨ, ਧਰਮ ਨੂੰ ਮਜ਼ਬੂਤ ਬਨਾਉਣ ਦੀ ਇੱਛਾ ਰਖਦਾ ਅਤੇ ਲੋਕਾਂ ਉੱਪਰ ਧਰਮ ਦੇ ਪ੍ਰਭਾਵ ਨੂੰ ਵਧਾਉਣਾ ਚਾਹੁੰਦਾ ਹੈ। 'ਅਕਤੂਬਰੀਆਂ' ਪਾਦਰੀਵਾਦ ਅਤੇ ਪੁਲਸ ਸਰਪ੍ਰਸਤੀ ਦੀਆਂ ਵਧੀਕੀਆਂ ਵਿਰੁੱਧ, ਲੋਕਾਂ ਉੱਪਰ ਕਲੀਸਾ ਦੇ ਪ੍ਰਭਾਵ ਨੂੰ **ਮਜ਼ਬੂਤ ਬਨਾਉਣ ਖਾਤਰ**, ਲੋਕਾਂ ਦੀ ਸੂਝ ਹੈ ਜੋ ਏਨੀ ਕਚਘਰੜ, ਸਮਾਂ ਵਿਹਾ ਚੁੱਕੀ, ਅਤੇ ਹੋਰ ਵਧੀਆ ਤੇ ਵਿਕਸਤ ਸਾਧਨਾਂ ਨਾਲ਼ ਆਪਣੇ ਉਦੇਸ਼ ਨੂੰ ਹਾਸਲ ਕਰਨ ਦੇ ਅਯੋਗ ਹੈ, ਚਕਰਾਉਣ ਖਾਤਰ ਲੜ ਰਿਹਾ ਹੈ। ਲੋਕਾਂ ਨੂੰ ਮਦਹੋਸ਼ ਕਰਨ ਲਈ ਪੁਲਸ ਧਰਮ ਹੁਣ ਢੁਕਵਾਂ ਨਹੀਂ ਰਿਹਾ : ਸਾਨੂੰ ਵਧੇਰੇ ਸੱਭਿਆ, ਸਮੇਂ ਅਨੁਸਾਰ, ਵਧੇਰੇ ਕੁਸ਼ਲ ਧਰਮ ਦਿਓ, ਅਜਿਹਾ ਧਰਮ ਇੱਕ ਸਵੈ-ਪ੍ਰਸ਼ਾਸਕ

* **ਸਾਈਨੌਡ ਦਾ ਪ੍ਰੋਕਿਓਰੇਟਰ- ਜਨਰਲ**, ਉਸ ਸੰਸਥਾ ਦਾ ਮੁਖੀ ਸੀ।

ਪੈਰਿਸ (ਪਾਦਰੀ ਅਧੀਨ ਹਲਕਾ) ਵਿੱਚ ਅਸਰਦਾਰ ਹੋਵੇ— ਇਹੋ ਕੁਝ ਦੀ ਸਰਮਾਇਆ (ਪੂੰਜੀ) ਇੱਕ–ਤੰਤਰ ਤੋਂ ਮੰਗ ਕਰ ਰਿਹਾ ਹੈ।

ਅਤੇ ਕੈਡਿਟ ਕ੍ਰਾਓਲੋਵ **ਪੂਰੀ ਤਰ੍ਹਾਂ** ਇਸ ਹੀ ਵਿਚਾਰ ਨਾਲ਼ ਸਹਿਮਤ ਹੈ। ਇਹ 'ਲਿਬਰਲ' (ਉਦਾਰ) ਭਗੌੜਾ (ਜੋ 'ਨਰੋਦਨਾਇਆ ਵੋਲੀਯਾ'* ਤੋਂ ਸੱਜੇ–ਪੱਖੀ ਕੈਡਿਟਾਂ ਵੱਲ ਨੂੰ ਹੌਲ਼ੀ ਹੌਲ਼ੀ 'ਵਧਦਾ ਆਇਆ') "ਕਲੀਸਾ ਦੇ ਅਰਾਸ਼ਟਰੀਕਰਨ, ਉਸ ਦਾ ਭਾਵ ਚਰਚ (ਕਲੀਸਾ) ਦੀ ਇਮਾਰਤ ਤੋਂ ਲੋਕਾਂ ਦੇ ਸਮੂਹਾਂ ਅਤੇ ਜਨ–ਸਧਾਰਨ ਨੂੰ ਕੱਢ ਬਾਹਰ ਕਰਨ ਦਾ ਸਮਝਦੇ ਹੋਏ" ਉਸ ਵਿਰੁੱਧ ਚੀਕਦੇ ਹੋਏ ਆਪਣਾ ਰੋਸ ਪ੍ਰਗਟ ਕਰਦਾ ਹੈ। ਉਹ ਇਸਨੂੰ "ਬਹੁਤ ਹੀ ਮਾੜੀ ਗੱਲ" (ਸੱਚੀਂ ਮੁੱਚੀਂ!) ਸਮਝਦਾ ਹੈ ਕਿ ਲੋਕਾਂ 'ਚ 'ਵਿਸ਼ਵਾਸ ਖਤਮ ਹੁੰਦਾ ਜਾ ਰਿਹੈ"। ਉਹ ਮੈਨਸ਼ਕੋਵ ਵਾਂਗ ਹੀ ਚੀਕ–ਚਿਹਾੜਾ ਪਾ ਰਿਹਾ ਹੈ, ਕਿਉਂਜੋ "ਕਲੀਸਾ ਦੀ ਉੱਤਮ ਅੰਤਰੀਵੀ ਕਦਰ ਦਾ ਮੁੱਲ ਘਟਦਾ ਜਾ ਰਿਹਾ ਹੈ... ਅਤੇ ਇਸ ਕਾਰਨ ਨਾ ਕੇਵਲ ਕਲੀਸਾ ਦਾ ਹੀ ਨੁਕਸਾਨ ਹੋ ਰਿਹਾ ਹੈ, ਸਗੋਂ ਰਾਜ (ਸਟੇਟ) ਦਾ ਵੀ ਹਰਜਾ ਹੋ ਰਿਹਾ ਹੈ"। ਉਹ "ਕਲੀਸਾ ਦਾ ਕਾਰਜ ਅਜ਼ਲੀ, ਅਬਦਲ ਹੈ, ਇਸ ਲਈ ਕਲੀਸਾ ਨੂੰ ਸਿਆਸਤ ਨਾਲ਼ ਜੋੜਨਾ ਸੰਭਵ ਨਹੀਂ" ਦੇ ਵਿਸ਼ੇ ਉੱਤੇ ਕਟੜਪੰਥੀ ਯੂਲੌਜੀਅਸ ਦੀ ਘਿਨਾਉਣੀ ਕਪਟ–ਵਿਦਿਆ ਨੂੰ 'ਸੋਨੇ ਦੇ ਅੱਖਰ' ਕਹਿੰਦਾ ਹੈ। ਉਹ ਕਲੀਸਾ ਦੇ 'ਕਾਲ਼ੇ ਸੌ' ਨਾਲ਼ ਗਠਜੋੜ ਵਿਰੁਧ '**ਸਿਰਫ ਇੱਕੋ ਇੱਕ ਕਾਰਨ ਕਰਕੇ**' ਰੋਸ ਪ੍ਰਗਟਾਉਂਦਾ ਹੈ ਕਿ ਸ਼ਾਇਦ ਕਲੀਸਾ 'ਅੱਜ ਨਾਲ਼ੋਂ ਵਧੇਰੇ ਤਾਕਤ ਤੇ ਸ਼ਾਨ ਨਾਲ਼ **ਪਿਆਰ** ਤੇ ਅਜ਼ਾਦੀ ਦੀ ਈਸਾਈ ਭਾਵਨਾ ਨਾਲ਼ ਆਪਣਾ ਮਹਾਨ ਤੇ ਪਾਕ ਮਿਸ਼ਨ ਨੇਪਰੇ ਚਾੜ੍ਹੇ"।

ਕਾਮਰੇਡ ਬੇਲਾਓਸੋਵ ਨੇ ਦੂਮਾ ਦੇ ਮੰਚ ਤੋਂ ਕਰਾਓਲੋਵ ਦੇ ਇਨ੍ਹਾਂ 'ਸੰਗੀਤ–ਮਈ ਸ਼ਬਦਾਂ' ਦਾ ਮਖੌਲ ਉਡਾ ਕੇ ਬਹੁਤ ਚੰਗਾ ਕੀਤਾ ਹੈ। ਐਪਰ, ਅਜਿਹਾ ਮੌਜੂ ਉਡਾਉਣਾ ਕਾਫੀ ਨਹੀਂ। ਇਹ ਗੱਲ ਸਪਸ਼ਟ ਕੀਤੀ ਜਾਣੀ ਚਾਹੀਦੀ ਹੈ— ਅਤੇ ਪਹਿਲਾ ਮੌਕਾ ਮਿਲ਼ਦੇ ਹੀ ਦੂਮਾ ਦੇ ਮੰਚ ਤੋਂ ਏਦਾਂ ਕੀਤਾ ਜਾਣਾ ਚਾਹੀਦਾ ਹੈ— ਕਿ ਕੈਡਿਟਾਂ ਦਾ ਦ੍ਰਿਸ਼ਟੀਕੋਣ ਇੰਨ ਬਿੰਨ ਅਕਤੂਬਰੀਆਂ ਨਾਲ਼ ਮੇਲ ਖਾਂਦਾ ਹੈ, ਅਤੇ ਇਹ ਦ੍ਰਿਸ਼ਟੀਕੋਣ 'ਸੱਭਿਆ' ਸਰਮਾਏ ਦੁਆਰਾ ਕਲੀਸਾ ਦੇ ਫਰੇਬ ਦੇ ਅਜੋਕੇ ਆਮ ਰੂਸੀ ਪਾਦਰੀਆਂ ਦੁਆਰਾ, ਜੋ ਹਾਲੀ ਵੀ ਭੂਤ ਵਿੱਚ ਵਿਚਰਦੇ ਹਨ, ਅਮਲ ਵਿੱਚ ਲਿਆਂਦੇ ਜਾ ਰਹੇ ਵਧੇਰੇ ਨਫ਼ੀਸ ਢੰਗਾਂ ਦੁਆਰਾ ਧਾਰਮਕ ਨਸ਼ਿਆਂ ਨਾਲ਼ ਲੋਕਾਂ ਨੂੰ ਭੰਬਲ–ਭੂਸੇ ਪਾਉਣ ਨੂੰ ਪ੍ਰਗਟਾਉਂਦਾ ਹੈ।

ਲੋਕਾਂ ਨੂੰ ਆਤਮਕ ਗੁਲਾਮੀ ਦੇ ਬੰਧਨਾਂ ਵਿੱਚ ਬੱਝੇ ਰੱਖਣ ਲਈ 'ਕਲੀਸਾ' ਅਤੇ 'ਕਾਲ਼ੇ ਸੌਆਂ' ਦਾ ਬਹੁਤ ਹੀ ਗੂੜ੍ਹਾ ਗਠਜੋੜ ਹੋਣਾ ਚਾਹੀਦਾ ਹੈ, 'ਜੰਗਲੀ ਜ਼ਿਮੀਂਦਾਰ' ਅਤੇ ਬੁੱਢੇ ਦਰਜ਼ੀਮੋਰਦਾ ਨੇ ਆਪਣੇ ਬੁਲਾਰੇ ਪੁਸ਼ਿਕੇਵਿਚ ਦੁਆਰਾ ਰਿਹਾ ਹੈ। ਤੁਸੀਂ ਗਲਤ ਹੋ,

* ਨਰੋਦਨਾਇਆ ਵੋਲੀਯਾ (ਲੋਕਾਂ ਦਾ ਸੰਕਲਪ)— ਇੱਕ–ਪੁਰਖੀਰਾਜ (ਇਕਤੰਤਰ) ਨੂੰ ਉਲਟਾਉਣ ਦੇ ਉਦੇਸ਼ ਨਾਲ਼ 1879 ਵਿੱਚ ਸਥਾਪਤ ਹੋਈ ਨਰੋਦਨਿਕ ਦਹਿਸ਼ਤਪਸੰਦਾਂ ਦੀ ਇੱਕ ਪਾਰਟੀ। ਇਹ ਅੱਸੀਵਿਆਂ ਦੇ ਦੂਜੇ ਅੱਧ ਤੀਕਰ ਕਾਇਮ ਰਹੀ।

ਭੱਦਰ ਪੁਰਸ਼ੋ, ਉਲਟ-ਇਨਕਲਾਬੀ ਬੁਰਜੂਆਜ਼ੀ ਆਪਣੇ ਬੁਲਾਰੇ ਰਾਹੀਂ ਮੂੰਹ ਤੋੜ ਜਵਾਬ ਦਿੰਦੀ ਹੈ : ਇਨ੍ਹਾਂ ਢੰਗਾਂ ਨਾਲ਼ ਤੁਸੀਂ ਲੋਕਾਂ ਨੂੰ ਸਦਾ ਲਈ ਧਰਮ ਤੋਂ ਦੂਰ ਕਰ ਲਵੋਗੇ। ਆਓ ਹੁਣ ਇਸ ਦਾ ਵਧੇਰੇ ਚੁਸਤੀ ਨਾਲ਼, ਚੰਗੇਰੀ ਜੁਗਤ ਨਾਲ਼, ਵਧੀਆ ਢੱਬ ਨਾਲ਼ ਆਰੰਭ ਕਰੀਏ : ਆਓ ਆਪਾਂ ਕਾਲ਼ੇ ਸੌਆਂ ਦੇ ਕਾਫੀ ਉਜੱਡ ਅਤੇ ਅਵੈੜੇ ਕਰਿੰਦੇ ਨੂੰ ਹਟਾਈਏ, 'ਕਲੀਸਾ ਦੇ ਅਰਾਸ਼ਟਰੀਕਰਨ' ਵਿਰੁੱਧ ਜੰਗ ਦਾ ਐਲਾਨ ਕਰੀਏ, ਅਤੇ ਆਪਣੇ ਝੰਡੇ ਉੱਪਰ, ਬਿਸ਼ਟ ਯੂਲੌਜੀਅਸ ਦੇ 'ਸੁਨਹਿਰੀ ਅਖਰਾਂ' ਨੂੰ ਕਿ ਕਲੀਸਾ ਸਿਆਸਤ ਤੋਂ 'ਤਾਂਹ ਹੈ, ਉਕਰਈਏ। ਸਿਰਫ਼ ਇਸੇ ਢੰਗ ਨਾਲ਼ ਹੀ ਅਸੀਂ ਕੁਝ ਪਛੜੇ ਮਜ਼ਦੂਰਾਂ ਨੂੰ, ਅਤੇ ਖ਼ਾਸ ਕਰ ਨਿੱਕ-ਬੁਰਜੂਆਜ਼ੀ ਅਤੇ ਕਿਸਾਨੀ ਦੇ ਕੁਝ ਬੰਦਿਆਂ ਨੂੰ ਬੇਵਕੂਫ਼ ਬਨਾਉਣ ਦੇ ਯੋਗ ਹੋਵਾਂਗੇ, ਅਤੇ ਨਵਿਆਏ ਕਲੀਸਾ ਨੂੰ, ਲੋਕਾਂ ਦੇ ਸਮੂਹਾਂ ਨੂੰ ਆਤਮਕ ਦਾਸਤਾ ਅਧੀਨ ਰੱਖਣ ਦੇ ਆਪਣੇ "ਮਹਾਨ ਤੇ ਪਾਕ ਮਿਸ਼ਨ" ਨੂੰ ਪੂਰਾ ਕਰਨ ਵਿੱਚ ਸਹਾਇਤਾ ਦੇਣ ਦੇ ਕਾਬਲ ਹੋਵਾਂਗੇ।

ਸਾਡਾ ਲਿਬਰਲ (ਉਦਾਰ) ਪ੍ਰੈਸ ਨੇ ਅਖ਼ਬਾਰ **ਰੇਚ** ਜਿਸ ਤੋਂ ਬਾਹਰ ਨਹੀਂ, ਹੁਣੇ ਹੁਣੇ ਹੀ 'ਸਤਰੂਵੇ ਐਂਡ ਕੰਪਨੀ' **ਵੇਖੀ** ਸਿਮਪੋਜ਼ੀਅਮ ਦੇ ਕਰਤਾ ਹੋਣ ਕਾਰਨ, ਫਿਟਕਾਰਨ 'ਤੇ ਮਨ ਇਕਾਗਰ ਕੀਤਾ ਹੈ। ਪਰ ਦੂਮਾ ਵਿੱਚ ਕੈਡਿਟਾਂ ਦੇ ਨਿੱਜੀ ਬੁਲਾਰੇ ਕਰਾਓਲੋਵ ਨੇ ਇਨ੍ਹਾਂ ਇਤਰਾਜ਼ਾਂ ਦੇ ਅਤੇ ਸਤਰੂਵੇ ਐਂਡ ਕੰਪਨੀ ਦੇ ਇਨ੍ਹਾਂ ਖੰਡਨਾਂ ਦੇ ਸਮੁੱਚੇ ਘਿਨਾਉਣੇ ਦੰਭਾਂ ਨੂੰ ਬੇਨਕਾਬ ਕਰਨ ਦਾ ਉੱਤਮ ਕਾਰਜ ਕੀਤਾ ਹੈ। ਜੋ ਕੁਝ ਕਰਾਓਲੋਵ ਅਤੇ ਮਿਲਯੂਕੋਵ ਛੁਪਾਉਂਦੇ ਹਨ, ਸਤਰੂਵੇ ਜ਼ਾਹਰ ਕਰਦਾ ਹੈ। ਲਿਬਰਲ ਸਤਰੂਵੇ ਨੂੰ **ਨਿਰਾ** ਬੇਸਮਝੀ ਨਾਲ਼ ਸੱਚ ਫੁੱਟਣ ਕਾਰਨ, ਆਪਣੇ ਪੱਤੇ ਖੁੱਲ੍ਹਮ ਖੁੱਲ੍ਹਾ ਦੱਸਣ ਕਾਰਨ ਦੋਸ਼ੀ ਗਿਣਦੇ ਹਨ। ਲਿਬਰਲ (ਉਦਾਰਵਾਦੀ), ਜੋ **ਵੇਖੀ** ਨੂੰ ਨਿੰਦਦੇ ਅਤੇ ਕੈਡਿਟ ਪਾਰਟੀ ਦੀ ਹਮਾਇਤ ਕਰੀ ਜਾਂਦੇ ਹਨ, ਲੋਕਾਂ ਨੂੰ ਬੜੀ ਬੇਸ਼ਰਮੀ ਨਾਲ਼ ਧੋਖਾ ਦੇ ਰਹੇ ਹਨ— ਉਹ ਬੇਸਮਝੀ ਦੇ ਬੇਬਾਕੀ ਨਾਲ਼ ਕਹੇ **ਸ਼ਬਦਾਂ** ਨੂੰ ਰੱਦਦੇ ਤੇ ਭੰਡਦੇ ਹਨ, ਅਤੇ ਉਹੋ **ਚੀਜ਼ਾਂ ਕਰੀ ਜਾਂਦੇ ਹਨ**, ਜੋ ਉਨ੍ਹਾਂ ਸ਼ਬਦਾਂ ਨਾਲ਼ ਇੱਕਮਤ ਹਨ।

ਸਾਡੇ ਵਿਚਾਰ ਅਧੀਨ ਸਵਾਲਾਂ ਬਾਰੇ ਦੂਮਾ ਵਿੱਚ ਬਹਿਸ ਦੌਰਾਨ ਤਰੂਦੋਵਿਕਾਂ ਦੇ ਚਲਣ ਬਾਰੇ ਥੋੜ੍ਹਾ ਕੁਝ ਕਿਹਾ ਜਾ ਸਕਦਾ ਹੈ। ਹਮੇਸ਼ਾ ਵਾਂਗ ਕਿਸਾਨ ਤਰੂਦੋਵਿਕਾਂ ਅਤੇ ਦਾਨਸ਼ਵਰ (ਬੁੱਧੀਜੀਵੀ) ਤਰੂਦੋਵਿਕਾਂ ਵਿਚਕਾਰ ਧਿਆਨ ਖਿੱਚਣ ਯੋਗ ਵਖਰੇਵਾਂ ਵੇਖਣ ਵਿੱਚ ਆਇਆ, ਜਿਸ ਨਾਲ਼ ਕੈਡਿਟਾਂ ਦੇ ਮਗਰ ਚੱਲਣ ਸਬੰਧੀ ਆਪਣੀ ਤਤਪਰਤਾ ਦਿਖਾਉਣ ਕਾਰਨ ਦਾਨਸ਼ਵਰ ਤਰੂਦੋਵਿਕ ਘਾਟੇ ਵਿੱਚ ਰਹੇ। ਸੱਚ, ਰੋਜ਼ੁਕੋਵ ਇੱਕ ਕਿਸਾਨ ਨੇ ਆਪਣੀ ਤਕਰੀਰ ਵਿੱਚ ਸਿਆਸੀ ਚੇਤਨਤਾ ਦੀ ਘਾਟ ਦਾ ਪ੍ਰਗਟਾਵਾ ਕੀਤਾ; ਉਸ ਨੇ ਵੀ ਰੂਸੀ ਲੋਕਾਂ ਦੀ ਯੂਨੀਅਨ* ਬਾਰੇ ਕੈਡਿਟਾਂ ਦੀ ਘਸੀ-ਪਿਟੀ ਗੱਲ ਨੂੰ ਦੁਹਰਾਇਆ ਕਿ ਉਹ ਸ਼ਰਧਾ (ਆਸਥਾ) ਨੂੰ ਪੱਕਿਆਂ ਕਰਨ ਦੀ ਥਾਂ, ਉਸ ਨੂੰ ਤਬਾਹ ਕਰਨ ਵਿੱਚ ਸਹਾਈ ਹੋ ਰਹੀ

---

* ਰੂਸੀ ਲੋਕਾਂ ਦੀ ਯੂਨੀਅਨ— ਇੱਕ ਸ਼ਾਹ-ਪ੍ਰਸਤ, 'ਕਾਲ਼ੇ-ਸੌ' ਸੰਸਥਾ

ਹੈ। ਉਹ ਕੋਈ ਪ੍ਰੋਗਰਾਮ ਪੇਸ਼ ਨਾ ਕਰ ਸਕਿਆ। ਦੂਜੇ ਪਾਸੇ, ਜਦ ਉਸ ਨੇ ਆਪਣੇ ਸਿੱਧੇ ਸਾਦੇ ਢੰਗ ਵਿੱਚ ਪਾਦਰੀਆਂ ਦੁਆਰਾ ਉਗਰਾਹੀਆਂ ਇਕੱਠੀਆਂ ਕਰਨ ਬਾਰੇ ਬਿਨ੍ਹਾਂ ਮਿਰਚ ਮਸਾਲੇ ਦੇ ਸੱਚਾਈ ਪੇਸ਼ ਕਰਨੀ ਆਰੰਭੀ, ਜਦ ਉਸ ਨੇ ਪਰੋਹਤਾਂ ਦੁਆਰਾ ਪੈਸੇ ਮੁੱਛਣ ਦੀ ਗੱਲ ਦੇ ਨਾਲ਼ ਇੱਕ ਵਿਆਹ ਕਰਾਉਣ ਦੀ ਰਸਮ ਅਦਾ ਕਰਨ ਲਈ ਪੈਸੇ ਲੈਣ ਤੋਂ ਬਿਨਾਂ ਉਹ ਕਿਵੇਂ "ਵੋਦਕਾ ਦੀ ਇੱਕ ਬੋਤਲ ਨੁਕਲ ਪਾਣੀ ਅਤੇ ਇੱਕ ਪੌਂਡ ਚਾਹ, ਅਤੇ ਕਈ ਵਾਰ **ਉਨ੍ਹਾਂ ਚੀਜ਼ਾਂ**" ਦੀ ਮੰਗ ਕਰਦੇ ਹਨ, ਜਿਨ੍ਹਾਂ ਬਾਰੇ ਮੈਂ **ਇਸ ਮੰਚ ਤੋਂ ਗੱਲ ਕਰਨੋਂ ਝਿਜਕਦਾ ਹਾਂ** ", ਵਰਗੀ ਗੱਲ ਕਹਿਣੀ ਸ਼ੁਰੂ ਕੀਤੀ (16 ਅਪ੍ਰੈਲ, ਲਫ਼ਜ਼ ਬ ਲਫ਼ਜ਼ ਰਿਪੋਰਟ, ਸਫਾ 2269)– ਤਦ ਕਾਲ਼ੇ ਸੌ ਦੂਮਾ ਲਈ ਇਸ ਨੂੰ ਸਹਾਰਨਾ ਬਹੁਤ ਔਖਾ ਹੋ ਗਿਆ। ਸੱਜੂਆਂ ਦੀਆਂ ਬੈਂਚਾਂ ਤੋਂ ਹੂ ਹਾ ਹੋਈ। "ਇਹ ਨਿੰਦਿਆ ਹੈ, ਇਹ ਧੱਕਾ ਹੈ!" ਕਾਲ਼ੇ ਸੌ ਚੀਕੇ, ਉਨ੍ਹਾਂ ਨੂੰ ਪਤਾ ਲੱਗ ਚੁੱਕਾ ਸੀ ਕਿ ਪੈਸੇ ਮੁੱਛਣ, ਧਾਰਮਕ ਕਰਮ ਕਾਂਡ ਲਈ ਵਸੂਲੀਆਂ ਜਾਣ ਵਾਲ਼ੀ ਫੀਸਾਂ ਦੀਆਂ ਦਰਾਂ ਦੀ ਸੂਚੀ ਬਾਰੇ ਇਸ ਸਧਾਰਨ ਕਿਸਾਨ ਦੀ ਤਕਰੀਰ ਨੇ ਲੋਕਾਂ ਨੂੰ ਜਿਨਾ ਇਨਕਲਾਬੀ ਬਣਾਉਣਾ ਹੈ, ਓਨਾ ਕਿਸੇ ਵੀ ਭਾਂਤ ਦੇ ਸਿਧਾਂਤਕ ਜਾਂ ਦਾਅ ਪੇਚ ਵਾਲ਼ੇ ਧਰਮ ਵਿਰੋਧੀ ਅਤੇ ਕਲੀਸਾ ਵਿਰੋਧੀ ਐਲਾਨ ਨਹੀਂ ਬਣਾ ਸਕਦੇ। ਇਸ ਦੇ ਫਲਸਰੂਪ ਤੀਜੀ ਦੂਮਾ ਵਿਚਲੀ ਇੱਕ-ਤੰਤਰ ਦੇ ਕੱਟੜ ਰਾਖਿਆਂ ਦੀ ਟੋਲੀ ਨੇ ਆਪਣੇ ਟੋਡੀ– ਦੂਮਾ ਸਭਾ-ਪਤੀ ਮੈਯਨਡੌਰਟ– ਨੂੰ ਦਬਕਾਇਆ ਤੇ ਮਜਬੂਰ ਕੀਤਾ ਕਿ ਉਹ ਰੇਜ਼੍ਹਕੋਵ ਨੂੰ ਬੈਠਣ ਦਾ ਆਦੇਸ਼ ਦੇਵੇ (ਸੋਸ਼ਲ-ਡੈਮੋਕ੍ਰੇਟਾਂ ਨੇ, ਜਿਨ੍ਹਾਂ ਨਾਲ਼ ਕੁਝ ਤਰੂਦੋਵਿਕ, ਕੈਡਿਟ, ਆਦਿ, ਸ਼ਾਮਲ ਸਨ, ਸਭਾ-ਪਤੀ ਦੀ ਇਸ ਕਾਰਵਾਈ ਵਿਰੁੱਧ ਰੋਸ-ਪੱਤਰ ਪੇਸ਼ ਕੀਤਾ)।

ਭਾਵੇਂ ਕਿਸਾਨ ਤਰੂਦੋਵਿਕ ਰੋਜ਼੍ਹਕੋਵ ਦੁਆਰਾ ਦਿੱਤਾ ਗਿਆ ਭਾਸ਼ਨ ਉੱਕਾ ਹੀ ਸਰਲ ਜਿਹਾ ਸੀ, ਉਸ ਵਿੱਚ ਕੈਡਿਟਾਂ ਦੁਆਰਾ ਧਰਮ ਦੀ ਦੰਭੀ, ਗਿਣੀ ਮਿਥ ਪ੍ਰਤਿਗਾਮੀ ਪੱਖ ਪੂਰਤੀ ਜਾਂ ਵਕਾਲਤ ਅਤੇ ਕਿਸਾਨੀ ਦੀ, ਜਿਸ ਦੀਆਂ ਜਿਊਣ ਸਥਿਤੀਆਂ ਨੇ– ਅਚੇਤ ਅਤੇ ਉਸ ਦੀ ਮਨ ਮਰਜ਼ੀ ਦੇ ਉਲਟ– ਪੈਸੇ ਮੁੱਛਣ ਵਿਰੁੱਧ ਇੱਕ ਸੱਚੇ ਇਨਕਲਾਬੀ ਰੋਸੇ ਨੂੰ ਅਤੇ ਮੱਧਕਾਲਵਾਦ ਵਿਰੁਧ ਦ੍ਰਿੜਤਾ ਭਰੀ ਲੜਾਈ ਨੂੰ ਜਨਮ ਦਿਤਾ, ਦੇ ਆਦਿ ਕਾਲੀ, ਅਚੇਤ, ਅਸਲ ਧਾਰਮਕਤਾ ਵਿਚਕਾਰ ਪਾੜਾ ਝਲਕਦਾ ਸੀ। ਕੈਡਿਟ ਉਲਟ ਇਨਕਲਾਬੀ ਬੁਰਜੂਆਜ਼ੀ ਦੇ ਪ੍ਰਤਿਨਿਧ ਹਨ, ਜੋ ਲੋਕਾਂ ਵਿਰੁੱਧ ਧਰਮ ਨੂੰ ਮਜ਼ਬੂਤ ਬਨਾਉਣ ਤੇ ਨਵਿਆਉਣ ਦੀ ਨੀਯਤ ਧਾਰੀ ਬੈਠੀ ਹੈ। ਰੋਜ਼੍ਹਕੋਵ ਹੋਰੀਂ ਇਨਕਲਾਬੀ ਬੁਰਜੂਆ ਜਮਹੂਰੀਅਤ ਦੇ ਅਜਿਹੇ ਜਮਹੂਰੀਅਤ ਪ੍ਰਤਿਨਿਧ ਹਨ, ਜੋ ਅਵਿਕਸਤ, ਸਿਆਸੀ ਚੇਤੰਨਤਾ ਤੋਂ ਕੋਰੀ, ਦੱਬੀ ਕੁਚਲੀ, ਅਜ਼ਾਦੀ ਤੋਂ ਵਾਂਝੀ ਫੁੱਟ ਦਾ ਸ਼ਿਕਾਰ ਹੈ– ਪਰ ਫੇਰ ਵੀ ਜ਼ਿਮੀਂਦਾਰਾਂ ਪਾਦਰੀਆਂ ਅਤੇ ਇੱਕ-ਤੰਤਰ ਵਿਰੁੱਧ ਲੜਾਈ ਲਈ ਉਸ ਕੋਲ਼ ਇਨਕਲਾਬੀ ਸ਼ਕਤੀ ਦੇ ਸਮੁੱਚੇ ਭਰਪੂਰ ਅਖੁੱਟ ਭੰਡਾਰ ਹਨ।

ਰੋਜ਼ਾਨੋਵ, ਇੱਕ ਤਰੂਦੋਵਿਕ ਦਾਨਸ਼ਵਰ,ਰੋਜ਼੍ਹਕੋਵ ਨਾਲ਼ੋਂ ਕਿਤੇ ਘੱਟ ਅਚੇਤ ਰੂਪ ਵਿੱਚ ਕੈਡਿਟਾਂ ਨਜ਼ਦੀਕ ਆਇਆ। ਰੋਜ਼ਾਨੋਵ ਨੇ ਕਲੀਸਾ ਨਾਲ਼ੋਂ ਸਰਕਾਰੀ ਸਬੰਧ-ਵਿਛੇਦਾਂ ਨੂੰ "ਖੱਬਿਆਂ" ਦੀ ਮੰਗ ਵਜੋਂ ਤਾਂ ਪੇਸ਼ ਕੀਤਾ, ਪਰ ਉਹ "ਚੋਣ ਕਨੂੰਨ ਨੂੰ ਇਸ ਭਾਵ ਨਾਲ਼

ਕਿ ਸਿਆਸੀ ਜੱਦੋਜਹਿਦ ਵਿੱਚ ਪਾਦਰੀਆਂ ਦੀ ਸ਼ਮੂਲੀਅਤ ਨੂੰ ਰੋਕਿਆ ਜਾਵੇ" ਬਾਰੇ ਪ੍ਰਤਿਗਾਮੀ, ਨਿੱਕ ਬੁਰਜੂਆ ਲੱਫ਼ਾਜ਼ੀ ਵਰਤਣੋਂ ਨਹੀਂ ਰੁਕ ਸਕਿਆ। ਉਹ ਇਨਕਲਾਬੀ ਭਾਵਨਾ, ਜਿਸ ਦਾ ਸਹਿਜ ਸੁਭਾ ਪ੍ਰਗਟਾਵਾ ਇੱਕ ਨਮੂਨੇਦਾਰ, ਸਧਾਰਨ ਕਿਸਾਨ ਓਦੋਂ ਕਰਦਾ ਹੈ, ਜਦ ਉਹ ਇਹ ਸਚਾਈ ਦੱਸਣਾ ਸ਼ੁਰੂ ਕਰਦਾ ਹੈ ਕਿ ਉਹ ਕਿਵੇਂ ਜੀਵਨ ਗੁਜ਼ਾਰ ਰਿਹਾ ਹੈ, ਇੱਕ ਤਰੂਦੋਵਿਕ ਦਾਨਸ਼ਵਰ ਦੀ ਹਾਲਤ ਵਿੱਚ ਕਿਤੇ ਉਡਪੁਡ ਜਾਂਦੀ ਹੈ, ਅਤੇ ਅਸਪਸ਼ਟ ਅਤੇ ਕਈ ਵਾਰ ਸੱਚਮੁਚ ਬੇਕਾਰ ਸ਼ਬਦਾਵਲੀ ਦਾ ਰੂਪ ਧਾਰਨ ਕਰ ਲੈਂਦੀ ਹੈ। ਅਸੀਂ ਸੌ ਵਾਰੀ ਤੇ ਹਜ਼ਾਰ ਵਾਰੀ ਇਹ ਸੱਚਾਈ ਨੂੰ ਪ੍ਰਮਾਣਿਤ ਕਰ ਚੁਕੇ ਹਾਂ ਕਿ ਰੂਸੀ ਕਿਸਾਨੀ ਲੋਕ ਜਿੰਨੀ ਦੇਰ ਤੀਕਰ ਪ੍ਰੋਲੇਤਾਰੀਅਤ ਦੀ ਅਗਵਾਈ ਹੇਠ ਨਹੀਂ ਚਲਦੇ , ਓਨੀ ਦੇਰ ਉਹ ਜਗੀਰੂ-ਰੁਚੀਆਂ ਵਾਲ਼ੇ ਜ਼ਿੰਮੀਦਾਰਾਂ, ਚੋਗਿਆਂ ਵਿੱਚ ਲਿਪਟੇ ਜਗੀਰੂਆਂ, ਇੱਕ-ਤੰਤਰ ਦੇ ਹਾਮੀ ਜਗੀਰੂ ਰੁਚੀਆਂ ਦੇ ਧਾਰਨੀਆਂ ਦੇ ਦਬਾਉਣ ਵਾਲ਼ੇ ਮਾਰੂ ਜੂਲੇ ਤੋਂ ਬੰਦ ਖਲਾਸੀ ਨਹੀਂ ਹਾਸਲ ਕਰ ਸਕਦੇ।

ਸੋਸ਼ਲ ਡੈਮੋਕ੍ਰੇਟ ਸੁਰਕੋਵ, ਮਿਹਨਤਕਸ਼ਾਂ ਦੀ ਪਾਰਟੀ ਅਤੇ ਮਿਹਨਤਕਸ਼ ਜਮਾਤ ਦੀ ਪ੍ਰਤਿਨਿਧਤਾ ਕਰਨਾ ਵਾਲ਼ਾ ਦੂਮਾ ਵਿੱਚ ਇੱਕੋ ਇੱਕ ਅਜਿਹਾ ਬੰਦਾ ਸੀ, ਜਿਸ ਨੇ ਬਹਿਸਾਂ ਨੂੰ ਸੱਚਮੁਚ ਉੱਚੀ ਪੱਧਰ ਦੇ ਅਸੂਲਾਂ ਨਾਲ਼ ਉਚੇਰਾ ਪੱਧਰ ਪ੍ਰਦਾਨ ਕੀਤਾ, ਅਤੇ ਬਿਨਾਂ ਉਰਲੀਆਂ ਪਰਲੀਆਂ ਮਾਰਨ ਦੇ ਦੱਸਿਆ ਕਿ ਕਲੀਸਾ (ਚਰਚ) ਅਤੇ ਧਰਮ (ਮਜ਼੍ਹਬ) ਵੱਨੀ ਪ੍ਰੋਲੇਤਾਰੀਅਤ ਦਾ ਕੀ ਵਤੀਰਾ ਹੈ ਅਤੇ ਇਸ ਮਾਮਲੇ ਵਿੱਚ ਸਾਰੇ ਦ੍ਰਿੜ ਅਤੇ ਉਤਸ਼ਾਹੀ ਡੈਮੋਕ੍ਰੇਟਾਂ (ਜਮਹੂਰੀਅਤ ਪੱਖੀਆਂ) ਦਾ ਕੀ ਵਤੀਰਾ ਹੋਣਾ ਚਾਹੀਦਾ ਹੈ। "ਧਰਮ ਲੋਕਾਂ ਲਈ ਅਫ਼ੀਮ ਹੈ , ਲੋਕਾਂ ਦੀ ਦੌਲਤ ਦਾ ਇੱਕ ਧੇਲਾ ਵੀ ਲੋਕਾਂ ਦੇ ਇਨ੍ਹਾਂ ਖ਼ੂਨੀ ਦੁਸ਼ਮਣਾਂ ਲਈ ਨਹੀਂ, ਜੋ ਲੋਕਾਂ ਜੇ ਮਨਾਂ ਨੂੰ ਅਮਲ ਲਾ ਰਹੇ ਹਨ"— ਇੱਕ ਸਮਾਜਵਾਦੀ ਦਾ ਸਪਸ਼ਟ ਸ਼ਬਦਾਂ ਵਿੱਚ, ਦਲੇਰੀ ਭਰਿਆ ਤੇ ਨਿਝੱਕ ਤੌਰ 'ਤੇ ਗਜਾਇਆ ਜੰਗੀ ਜੈਕਾਰਾ 'ਕਾਲ਼ੇ ਸੌ ਦੂਮਾ' ਲਈ ਇਕ ਚੈਲੰਜ ਬਣ ਗੂੰਜਿਆ, ਅਤੇ ਇਸ ਦਾ ਹੁੰਗਾਰਾ ਲੱਖਾਂ ਪ੍ਰੋਲੇਤਾਰੀਆਂ ਨੇ ਭਰਿਆ, ਜੋ ਇਸ ਨੂੰ ਜਨ ਸਮੂਹਾਂ ਵਿੱਚ ਫੈਲਾਉਣਗੇ ਅਤੇ ਜੋ ਜਾਣਦੇ ਹਨ ਕਿ ਸਮਾਂ ਆਉਣ 'ਤੇ ਇਸਨੂੰ ਕਿਵੇਂ ਇਨਕਲਾਬੀ ਕਾਰਜ ਵਿੱਚ ਬਦਲਣਾ ਹੈ।

ਸੋਸ਼ਲ ਦੈਮੋਕ੍ਰਾਤ ਨੰ : 6, ਜੂਨ 4 (17), 1909

ਸਮੁੱਚੀਆਂ ਕਿਰਤਾਂ, ਜਿਲਦ 15 ਸਫ਼ੇ 414-23

# ਮੈਕਸਿਮ ਗੋਰਕੀ ਨੂੰ

ਪਿਆਰੇ ਅ. ਮ.

ਜੋ ਵੀ ਤੁਸੀਂ ਕਰ ਰਹੇ ਹੋ ? ਇਹ ਹਨੇਰ ਵਾਲ਼ੀ ਗੱਲ ਹੈ, ਸੱਚਮੁਚ ਹਨੇਰ ਵਾਲ਼ੀ !

ਕੱਲ ਹੀ **'ਰੈਕ'** ਵਿੱਚ ਦੋਸਤੋਵਸਕੀ* ਬਾਰੇ 'ਹੂ ਹਾ' ਦੇ ਜਵਾਬ ਵਿੱਚ ਤੁਹਾਡੀ ਲਿਖਤ ਪੜ੍ਹੀ, ਅਤੇ ਖੁਸ਼ੀ ਮਨਾਉਣ ਦੀ ਤਿਆਰੀ ਕਰ ਹੀ ਰਿਹਾ ਸਾਂ, ਪਰ ਅੱਜ ਹੀ ਸਫਾਇਆ ਪਸੰਦਾਂ ਦਾ ਅਖਬਾਰ ਆਇਆ, ਅਤੇ **ਉਸ ਵਿਚਾਲੇ ਤੁਹਾਡੇ ਲੇਖ ਦਾ ਇੱਕ ਪੈਰਾਗਰਾਫ** ਅਜਿਹਾ ਹੈ ਜੋ **'ਰੈਕ'** ਵਿੱਚ ਨਹੀਂ ਸੀ

ਇਹ ਪੈਰਾ ਨਿਮਨ ਅਨੁਸਾਰ ਹੈ :

"ਅਤੇ 'ਰੱਬ ਦੀ ਭਾਲ' ਨੂੰ **ਹਾਲ ਦੀ ਘੜੀ**" (ਸਿਰਫ ਹਾਲ ਦੀ ਘੜੀ ?) "ਲਾਂਭੇ ਰੱਖ ਦੇਣਾ ਚਾਹੀਦਾ ਹੈ— ਇਹ ਇੱਕ ਫਜ਼ੂਲ ਕਾਰਜ ਹੈ : ਭਲਾ ਉਥੇ ਭਾਲ ਕੀ ਕਹਿੰਦੀ ਹੈ ਜਿਥੇ ਕੁੱਝ ਲੱਭਣਾ ਹੀ ਨਹੀਂ। ਜਿੰਨੀ ਦੇਰ ਤੁਸੀਂ ਬੀਜੋਗੇ ਨਹੀਂ ਭਲਾਂ ਵੱਢੋਗੇ ਕੀ ? ਤੁਹਾਡਾ ਕੋਈ ਰੱਬ ਨਹੀਂ, ਤੁਸੀਂ ਹਾਲੀ ਤੀਕਰ" (ਹਾਲੀਂ) "ਸਿਰਜਿਆ ਨਹੀਂ। ਦੇਵ ਲੱਭੇ ਨਹੀਂ ਜਾਂਦੇ— **ਉਹ ਪੈਦਾ ਕੀਤੇ ਜਾਂਦੇ ਹਨ, ਸਿਰਜੇ ਜਾਂਦੇ ਹਨ**, ਲੋਕ ਜੀਵਨ ਘੜਦੇ ਨਹੀਂ, ਸਿਰਜਦੇ ਹਨ, ਪੈਦਾ ਕਰਦੇ ਹਨ।"

ਸੋ ਗੱਲ ਇੰਜ ਹੋਈ ਕਿ ਤੁਸੀਂ 'ਹਾਲ ਦੀ ਘੜੀ' 'ਰੱਬ ਦੀ ਭਾਲ' ਵਿਰੁੱਧ ਹੋ ! ਗੱਲ ਇਹ ਬਣੀ ਕਿ ਤੁਸੀਂ 'ਰੱਬ ਦੀ ਭਾਲ' ਦੇ **ਸਿਰਫ** ਇਸ ਲਈ ਵਿਰੁੱਧ ਹੋ ਕਿ ਤੁਸੀਂ ਉਸ ਦੀ ਥਾਂ ਦੇਵ ਸਿਰਜਣਾ ਨੂੰ ਸਥਾਪਤ ਕਰਨਾ ਚਾਹੁੰਦੇ ਹੋ !

**ਕਿਉਂ** ਬਈ, ਕੀ ਇਹ ਗੱਲ ਅਜੀਬ ਨਹੀਂ ਕਿ ਅਜਿਹੀ ਗੱਲ ਤੁਹਾਡੇ ਲੇਖ ਵਿੱਚ **ਪ੍ਰਗਟ** ਹੋਵੇ ?

ਰੱਬ ਦੀ ਭਾਲ਼, ਦੇਵ ਸਿਰਜਣਾ ਜਾਂ ਦੇਵ ਰਚਨਾ ਜਾਂ ਦੇਵ ਸਥਾਪਤੀ, ਆਦਿ ਨਾਲ਼ ਏਦਾਂ ਹੀ ਭਿੰਨਤਾ ਰੱਖਦੀ ਹੈ, ਜਿਵੇਂ ਇੱਕ ਪੀਲ਼ਾ ਸ਼ੈਤਾਨ ਇੱਕ ਨੀਲੇ ਸ਼ੈਤਾਨ ਤੋਂ ਭਿੰਨਤਾ ਰੱਖਦਾ ਹੈ। **ਸਮੁੱਚੇ** ਸ਼ੈਤਾਨਾਂ ਤੇ ਫਰਿਸ਼ਤਿਆਂ (ਦੇਵਤਿਆਂ) ਵਿਰੁੱਧ, ਹਰੇਕ ਸਿਧਾਂਤਕ ਮੁਰਦਾ ਪੂਜਾ ਵਿਰੁੱਧ (ਖੁਦਾਈ ਦੀ ਪੂਜਾ ਮੁਰਦਾ ਪ੍ਰਸਤੀ ਹੀ ਹੈ— ਭਾਵੇਂ ਉਹ ਸਭ ਤੋਂ ਪਾਕ, ਸਭ ਤੋਂ ਵੱਧ ਆਦਰਸ਼ਕ, ਖੋਜੇ ਹੋਏ ਦੀ ਥਾਂ ਸਿਰਜਿਆ ਗਿਆ ਦੇਵਤਾ ਹੋਵੇ, ਇਹ ਸਭ ਇੱਕੋ ਹੀ ਗੱਲ ਹੈ) ਐਲਾਨ ਨਾ ਕਰਦੇ ਹੋਏ ਦੇਵ ਦੀ ਭਾਲ਼ ਬਾਰੇ ਗੱਲ ਕਰਨੀ, ਸਗੋਂ ਨੀਲੇ ਸ਼ੈਤਾਨ

---

* ਇਥੇ ਲੈਨਿਨ, ਮਾਸਕੋ ਆਰਟ ਥੀਏਟਰ ਦੁਆਰਾ ਦੋਸਤੋਵਸਕੀ ਦੇ ਪ੍ਰਤਿਗਾਮੀ ਨਾਵਲ 'ਦੈਂਤ' ਨੂੰ ਮੰਚ ਉਪਰ ਦਿਖਾਏ ਜਾਣ ਵਿਰੁੱਧ ਅ.ਮ. ਗੋਰਕੀ ਦੇ ਪ੍ਰੈਸ ਵਿਚਲੇ, ਪ੍ਰੋਟੈਸਟ ਦਾ ਹਵਾਲਾ ਦਿੰਦਾ ਹੈ।

ਨੂੰ ਪੀਲ਼ੇ ਸ਼ੈਤਾਨ ਦੇ ਮੁਕਾਬਲੇ ਤਰਜੀਹ ਦੇਣੀ, ਇਸ ਸਬੰਧੀ ਕੁਝ ਨਾ ਕਹਿਣ ਨਾਲ਼ੋਂ ਸੌ ਗੁਣਾ ਭੈੜੀ ਗੱਲ ਹੈ।

ਸਭ ਤੋਂ ਅਜ਼ਾਦ ਮੁਲਕਾਂ ਵਿੱਚ, ਉਹਨਾਂ ਮੁਲਕਾਂ ਵਿੱਚ ਜਿੱਥੇ 'ਜਮਹੂਰੀਅਤ, ਲੋਕਾਂ, ਲੋਕ ਰਾਇ ਅਤੇ ਸਾਇੰਸ' ਨੂੰ ਅਪੀਲ ਕਰਨਾ ਉੱਕਾ ਬੇਮੇਲ ਹੁੰਦਾ ਹੈ, ਅਜਿਹੇ ਮੁਲਕ (ਅਮਰੀਕਾ, ਸਵਿਟਜ਼ਰਲੈਂਡ ਆਦਿ) ਵਿੱਚ ਇਸ ਪਾਕ, ਆਤਮਕ ਸਿਰਜੇ ਗਏ ਰੱਬ ਦੇ ਵਿਚਾਰ ਰਾਹੀਂ ਲੋਕਾਂ ਤੇ ਮਿਹਨਤਕਸ਼ਾਂ ਨੂੰ ਬੁੱਧੂ ਬਨਾਉਣ ਲਈ ਪੂਰੇ ਜੋਸ਼ ਤੇ ਲਗਨ ਦੀ ਵਰਤੋਂ ਕੀਤੀ ਜਾਂਦੀ ਹੈ। ਸਿਰਫ ਇਸ ਲਈ ਕਿ ਹਰੇਕ ਧਾਰਮਕ ਵਿਚਾਰ, ਕਿਸੇ ਦੇਵ ਬਾਰੇ ਕੋਈ ਵਿਚਾਰ, ਕਿਸੇ ਇਸ਼ਟ ਬਾਰੇ ਸੰਕਲਪ, ਇਥੋਂ ਤੀਕਰ ਕਿ ਰੱਬ ਨਾਲ਼ ਵੀ ਚੁਹਲ-ਬਾਜ਼ੀ, ਇੱਕ ਅਜਿਹੀ ਅਕਥ ਬੁਰਾਈ (ਗੰਦਗੀ) ਹੈ, ਜਿਸ ਨੂੰ **ਜਮਹੂਰੀ** ਬੁਰਜੂਆਜ਼ੀ ਖਾਸ ਤੌਰ 'ਤੇ ਬਰਦਾਸ਼ਤ (ਤੇ ਆਮ ਕਰ ਕੇ ਕਾਫੀ ਪੱਖਪਾਤ ਨਾਲ਼) ਤੇ ਪ੍ਰਵਾਨ ਕਰਦੀ ਹੈ— ਇਸੇ ਹੀ ਕਾਰਨ ਇਹ ਬਹੁਤ ਖਤਰਨਾਕ ਕਿਸਮ ਦਾ ਗੰਦ (ਬੁਰਾਈ) ਅਤੇ ਬੇਸ਼ਰਮੀ ਭਰੀ 'ਛੂਤ ਦੀ ਬਿਮਾਰੀ' ਹੈ। ਲੱਖਾਂ **ਸਰੀਰਕ** ਗੁਨਾਹਾਂ, ਗੰਦੀਆਂ ਕੁਚਾਲਾਂ ਹਿੰਸਾਤਮਕ ਕਾਰਜਾਂ ਅਤੇ ਛੂਤ ਰੋਗਾਂ ਨੂੰ ਤਾਂ ਲੋਕਾਂ ਦੀ ਬਹੁਗਿਣਤੀ ਤਾਂ ਸੌਖੇ ਹੀ ਲੱਭ ਤੇ ਭਾਂਪ ਲੈਂਦੀ ਹੈ, ਇਸੇ ਲਈ ਹੀ ਉਹ ਰੱਬ ਦੇ ਸੂਖਮ ਆਤਮਕ ਸੰਕਲਪ ਨਾਲ਼ੋਂ **ਕਿਤੇ ਘੱਟ** ਖਤਰਨਾਕ ਹਨ, ਜਿਸ ਨੂੰ ਦਿਲ-ਖਿਚਵੀਆਂ 'ਵਿਚਾਰਧਾਰਕ' ਪੁਸ਼ਾਕਾਂ ਵਿੱਚ ਵਲ੍ਹੇਟਿਆ ਹੁੰਦਾ ਹੈ। ਮੁਟਿਆਰਾਂ ਨੂੰ ਭੁਚਾਲਾਉਣ, ਗੁਮਰਾਹ ਕਰਨ ਵਾਲ਼ਾ ਕੈਥੋਲਿਕ ਪਾਦਰੀ, (ਜਿਸ ਸਬੰਧੀ ਜ਼ਿਕਰ, ਦੇਵਨੇਤ ਨਾਲ਼, ਮੈਂ ਹੁਣੇ ਹੀ ਇੱਕ ਜਰਮਨ ਅਖਬਾਰ 'ਚ ਪੜ੍ਹਿਆ ਹੈ) 'ਜਮਹੂਰੀਅਤ' ਲਈ ਉਸ ਚੋਗੇ ਰਹਿਤ ਪਾਦਰੀ ਤੋਂ ਜਿਸ ਦਾ ਬੁਨਿਆਦੀ ਤੌਰ 'ਤੇ ਕੋਈ ਮਜ਼੍ਹਬ ਨਹੀਂ ਅਤੇ ਅਜਿਹਾ ਜਮਹੂਰੀ ਪਰੋਹਤ ਹੈ ਜੋ ਸਿਧਾਂਤ ਨਾਲ਼ ਲੈਸ ਹੋ, ਇੱਕ ਰੱਬ (ਦੇਵ) ਦੀ ਕਾਢ ਤੇ ਸਿਰਜਣਾ ਦਾ ਪ੍ਰਚਾਰ ਕਰਦਾ ਹੈ, **ਕਿਤੇ ਘੱਟ** ਖਤਰਨਾਕ। ਪਹਿਲੀ ਕਿਸਮ ਦੇ ਪਾਦਰੀ ਦੇ ਕਾਰਿਆਂ ਨੂੰ ਨੰਗਾ ਕਰਨਾ, ਭੰਡਣਾ ਤੇ ਧਰਮੋਂ ਖਾਰਜ ਕਰਨਾ ਸੌਖੇਰਾ ਹੈ, ਜਦ ਕਿ ਦੂਜੇ ਨੂੰ ਸਮਾਜ ਤੋਂ ਖਾਰਜ ਕਰਨਾ **ਏਨਾ ਸੌਖਾ ਨਹੀਂ**, ਇਸ ਦੂਜੀ ਕਿਸਮ ਦੇ ਪਾਦਰੀ ਦਾ ਪਰਦਾਫਾਸ਼ ਕਰਨਾ ਇੱਕ ਹਜ਼ਾਰ ਗੁਣਾ ਵੱਧ ਮੁਸ਼ਕਲ ਹੈ, ਅਤੇ ਇੱਕ ਵੀ 'ਕਮਜ਼ੋਰ ਤੇ ਬੁਰੀ ਤਰ੍ਹਾਂ ਡਾਵਾਂਡੋਲ' ਫਿਲਿਸਟੀਨ (ਸੰਕੀਰਣ ਸੂਝ ਵਾਲ਼ਾ ਵਿਅਕਤੀ) ਉਸ ਨੂੰ 'ਭੰਡਣ' ਤੇ ਉਸ ਨੂੰ 'ਦੋਸ਼ੀ ਕਰਾਰ ਦੇਣ ਲਈ' ਸਹਿਮਤ ਨਹੀਂ ਹੋਏਗਾ।

ਅਤੇ ਤੁਸੀਂ ਉਸ (ਰੂਸੀ: ਭਲਾ ਰੂਸੀ ਹੀ ਕਿਉਂ ? ਕੀ ਅਤਾਲਵੀ ਚੰਗੇਰੇ ਹੁੰਦੇ ਹਨ ?) **ਫਿਲਿਸਟੀਨ** ਆਤਮਾ (ਵਿਅਕਤੀ) ਦੀ 'ਕਮਜ਼ੋਰੀ ਅਤੇ ਹੱਦ ਦਰਜੇ ਦੀ ਡਾਵਾਂ-ਡੋਲਤਾ ਭਾਵ ਦੁਚਿੱਤੀ ਨੂੰ ਜਾਣਦੇ ਬੁਝਦੇ ਹੋਏ, ਉਸ ਆਤਮਾ ਨੂੰ ਜ਼ਹਿਰਾਂ ਵਿੱਚੋਂ ਸਭ ਤੋਂ ਮਿੱਠੇ ਜ਼ਹਿਰ ਨਾਲ਼, ਜੋ ਕਿ ਖੰਡ ਤੇ ਸੁਰੰਗੇ ਕਾਗਜ਼ਾਂ ਵਿੱਚ ਲਪੇਟਿਆ ਹੋਇਆ ਹੈ, ਰਲ਼ਗੱਡ ਕਰਦੇ ਹੋ !

ਸੱਚਮੁਚ ਹੀ ਇਹ ਹਨੇਰ ਵਾਲ਼ੀ ਗੱਲ ਹੈ।

"ਕਾਫੀ ਹੈ ਇਹ ਸਵੈ-ਅਪਮਾਨ, ਜੋ ਸਾਡਾ ਸਵੈ-ਅਲੋਚਨਾ ਲਈ ਬਦਲ ਹੈ।"

ਅਤੇ ਕੀ ਦੇਵ-ਸਿਰਜਣਾ, ਸਵੈ-ਅਪਮਾਨ ਦਾ **ਸਭ ਤੋਂ ਭੈੜਾ** ਰੂਪ ਨਹੀਂ ? ਹਰੇਕ

ਵਿਅਕਤੀ ਜੋ **ਰੱਬ** ਸਿਰਜਣ ਦੇ ਕੰਮ ’ਚ ਜੁਟ ਜਾਂਦਾ ਹੈ, ਜਾਂ ਉਹ ਜੋ ਅਜਿਹੇ ਕਾਰਜ ਨੂੰ ਬਰਦਾਸ਼ਤ ਕਰਦਾ ਹੈ, ਬਹੁਤ ਬੁਰੀ ਤਰ੍ਹਾਂ ਆਪਣੇ ਆਪ ਨੂੰ **ਹੀਣਿਆਂ** ਕਰਦਾ ਹੈ, ਕਿਉਂ ਜੋ ‘ਕਰਮਾਂ’ (ਕਾਰਜਾਂ) ਦੀ ਥਾਂ ਉਹੀ **ਅਸਲ ਵਿੱਚ** ਸਵੈ–ਚਿੰਤਨ (ਅੰਤਰ ਧਿਆਨ) ਸਵੈ ਪ੍ਰਸੰਸਾ ਵਿੱਚ ਲੱਗ ਜਾਂਦਾ ਹੈ ਅਜਿਹਾ ਬੰਦਾ ਆਪਣੀ ਹਉਮੇਂ (ਈਗੋ) ਦੇ ਸਭ ਤੋਂ ਵੱਧ ਬੇਵਕੂਫਾਨਾ, ਸਭ ਤੋਂ ਵੱਧ ਗੁਲਾਮਾਨਾ ਤੇ ਸਭ ਤੋਂ ਗੰਦੇ ਝੁਕਾਵਾਂ (ਰੁਝਾਨਾਂ) ਜਾਂ ਗੁਣਾਂ ਨੂੰ ‘ਚਿਤਵਦਾ’ ਹੈ, ਜਿਹਨਾਂ ਨੂੰ ਦੇਵ ਸਿਰਜਣਾ ਰਾਹੀਂ ਦੇਵਤਾਇਆ ਜਾਂ ਪੂਜਣ–ਯੋਗ ਬਣਾਇਆ ਜਾਂਦਾ ਹੈ।

ਵਿਅਕਤਿਕ ਦ੍ਰਿਸ਼ਟੀਕੋਣ ਤੋਂ ਨਹੀਂ ਸਗੋਂ ਸਮਾਜਕ ਦ੍ਰਿਸ਼ਟੀਕੋਣ ਤੋਂ **ਸਮੁੱਚੀ** ਦੇਵ ਸਿਰਜਣਾ, ਅਸਲ ਵਿੱਚ ਮੋਟੇ ਦਿਮਾਗ ਵਾਲ਼ੇ ਫਿਲਿਸਟੀਨ ਆਮ ਨਿਤਾਣੇ ਆਦਮੀ ਦਾ **ਮਨ ਪਸੰਦ ਸਵੈ-ਚਿੰਤਨ** ਹੀ ਹੈ, ਇਹ ਤਾਂ ਉਸ ਉੱਜਡ ਨਿੱਕ ਬੁਰਜੂਆਜ਼ੀ ਦਾ ਸੁਪਨ ਮਈ ‘ਸਵੈ ਅਪਮਾਨ’ ਹੀ ਹੈ ਜੋ ‘ਥੱਕੀ ਹਾਰੀ ਨਾਉਮੀਦੀ ਵਿੱਚ ਡੁਬੀ ਹੋਈ ਹੈ” (ਜਿਵੇਂ ਕਿ ਤੁਸੀਂ ਨਿਮਰਤਾ ਨਾਲ਼ ਸਹੀ ਤੌਰ ’ਤੇ **ਆਤਮਾ** (ਵਿਅਕਤੀ) ਬਾਰੇ ਕਿਹਾ ਹੈ : ਤੁਹਾਨੂੰ ਤਾਂ ਸਿਰਫ ‘ਰੂਸੀ’ ਨਹੀਂ ਸਗੋਂ **ਨਿੱਕ ਬੁਰਜੂਆਜ਼ੀ** ਕਹਿਣਾ ਚਾਹੀਦਾ ਸੀ, ਕਿਉਂਜੋ ਯਹੂਦੀ ਅਤਾਲਵੀ ਅੰਗਰੇਜ਼ ਸਭੇ ਵੰਨਗੀਆਂ **ਇੱਕੋ ਅਤੇ ਇੱਕੋ ਜਹੀਆਂ ਸ਼ੈਤਾਨ ਹਨ**; ਤ੍ਰਕਿਆ ਹੋਇਆ ਫਿਲਿਸਟੀਨਵਾਦ ਹਰੇਕ ਥਾਂ ਇਕੋ ਜਿਹਾ ਹੀ ਕਰਾਹਤ ਭਰਪੂਰ ਹੈ – ਪਰ ਸਿਧਾਂਤਕ ਮੁਰਦੇ ਪੂਜਾ ਨਾਲ਼ ਭਰਪੂਰ ‘ਜਮਹੂਰੀ ਫਿਲਿਸਟੀਨਵਾਦ’ ਖਾਸਕਰ ਘ੍ਰਿਣਾ ਪੈਦਾ ਕਰਦਾ ਹੈ)।

ਤੁਹਾਡੇ ਲੇਖ ਨੂੰ ਵਾਰ ਵਾਰ ਪੜ੍ਹਨ ਪਿੱਛੋਂ, ਅਤੇ ਇਹ ‘ਲੱਭਣ ਦੇ ਯਤਨ ਕਰਦੇ’ ਹੋਏ ਕਿ ਤੁਹਾਡੀ ਜੀਭ ਦਾ ਇਹ **ਗੋਤਾ ਖਾਣਾ** ਕਿਥੋਂ ਆਇਆ, ਮੈਂ ਕੁਝ ਵੀ ਸਮਝਣ ਤੋਂ ਅਸਮਰਥ ਹਾਂ। ਇਸਦਾ ਕੀ ਅਰਥ ਹੈ ? ਇਹ ਤਾਂ ਇਨਕਲਾਬੀਆ ਬਿਆਨ’ (ਕਨਫੈਸ਼ਨ) ਦੀ ਯਾਦਗਾਰ ਹੈ, ਜਿਸ ਨੂੰ ਤੁਸੀਂ **ਆਪ ਵੀ** ਪ੍ਰਵਾਨ ਨਹੀਂ ਕੀਤਾ ? ਜਾਂ ਇਹ ਇਸ ਦੀ ਗੂੰਜ ਹੈ ?

ਜਾਂ ਕੋਈ ਵੱਖਰੀ ਵਸਤ : ਉਦਾਹਰਣ ਵਜੋਂ, **ਪ੍ਰੋਲੇਤਾਰੀਅਤ** (ਸਰਵਹਾਰਾ ਜਮਾਤ) ਦੇ ਦ੍ਰਿਸ਼ਟੀਕੋਣ ਦੀ ਥਾਂ **ਸਧਾਰਨ ਰੂਪ ਵਿੱਚ ਜਮਹੂਰੀਅਤ** ਦੇ ਦ੍ਰਿਸ਼ਟੀਕੋਣ ਵੰਨੀ **ਵਾਪਸ ਝੁਕਣ** ਦਾ ਅਸਫਲ ਯਤਨ ਹੈ। ਸ਼ਾਇਦ ‘ਆਮ ਜਮਹੂਰ’ ਨਾਲ਼ ਗੱਲਬਾਤ ਕਰਨ ਲਈ ਤੁਸੀਂ ਬੱਚਿਆਂ ਵਾਲ਼ੀ ਬੋਲੀ (ਇਹਨਾਂ ਸ਼ਬਦਾਂ ਲਈ ਮੁਆਫ ਕਰਨਾ) ਬੋਲਣ ਦਾ ਫੈਸਲਾ ਕਰ ਲਿਆ ? ਸ਼ਾਇਦ **ਫਿਲਿਸਟੀਨਾਂ** ਲਈ ‘ਇੱਕ ਹਰਮਨ ਪਿਆਰੇ ਟੀਕੇ (ਵਿਆਖਿਆ) ਵਾਸਤੇ ਹੀ ਤੁਸੀਂ **ਉਹਨਾਂ ਦੀਆਂ**, ਫਿਲਿਸਟੀਨਾਂ ਦੀਆਂ ਬਦ ਗੁਮਾਨੀਆਂ (ਪ੍ਰੈਜੂਡਿਸ਼ਨਜ਼) ਨੂੰ ਮੰਨਣ ਦਾ ਫੈਸਲਾ ਕਰ ਲਿਆ ?

ਪਰ ਫੇਰ ਹਰੇਕ ਅਰਥ ਵਿੱਚ ਅਤੇ ਸਭ ਪੱਖਾਂ ਤੋਂ, ਉਹ ਇੱਕ ਗਲਤ ਪਹੁੰਚ (ਦ੍ਰਿਸ਼ਟੀਕੋਣ) ਹੈ !

ਮੈਂ ਉੱਪਰ ਲਿਖ ਚੁੱਕਾ ਹਾਂ ਕਿ **ਜਮਹੂਰੀ** ਮੁਲਕਾਂ ਵਿੱਚ ਇੱਕ ਪ੍ਰੋਲੇਤਾਰੀ ਲੇਖਕ ਦੁਆਰਾ ‘ਜਮਹੂਰੀਅਤ, ਲੋਕਾਂ, ਲੋਕ ਰਾਇ ਤੇ ਸਾਇੰਸ ਨੂੰ ਅਪੀਲ ਕਰਨਾ ਉੱਕਾ ਹੀ ਅਸੰਗਤ ਗੱਲ ਜਾਪਦੀ ਹੈ। ਹੱਛਾ, ਪਰ ਸਾਡੇ ਵਰਗੇ ਰੂਸ ਵਿੱਚ ਰਹਿਣ ਵਾਲ਼ਿਆਂ ਬਾਰੇ ਕੀ ਹੋਵੇ ?

ਅਜਿਹੀ ਅਪੀਲ ਕਰਨ ਦੀ ਗੱਲ ਕੁਝ ਯੋਗ ਨਹੀਂ ਜਾਪਦੀ, ਕਿਉਂ ਜੋ ਕੁਝ ਢੰਗਾਂ ਨਾਲ਼ ਇਹ ਫਿਲਿਸਟੀਨਾਂ (ਸੰਕੀਰਣ ਸੂਝ ਵਾਲ਼ੇ ਬੰਦਿਆਂ) ਦੀਆਂ ਬਦਗੁਮਾਨੀਆਂ ਨੂੰ ਵਧਾਉਣ ਵਿੱਚ ਸਹਾਈ ਹੁੰਦੀ ਹੈ। ਇੱਕ ਭਾਂਤ ਦੀ ਆਮ ਅਪੀਲ, ਆਮ ਵੀ ਅਸਪਸ਼ਟਤਾ ਦੀ ਹੱਦ ਤੀਕਰ— ਇਥੋਂ ਤੀਕਰ ਕਿ **ਰੂਸਕਾਇਆ ਮਿਸਲ*** ਦਾ ਇਜ਼ਗੋਯੇਵ ਵੀ ਇਸ ਤੇ **ਦੋਹੀਂ ਹੱਥੀਂ** ਦਸਤਖਤ ਕਰੇਗਾ। ਭਲਾ ਫੇਰ ਉਹਨਾਂ ਸੰਕੇਤਕ ਸ਼ਬਦਾਂ ਦੀ ਚੋਣ ਕਿਉਂ ਕਰਨੀ ਹੋਈ, ਜਿਹਨਾਂ ਨੂੰ **ਤੁਸੀਂ** ਇਜ਼ਗੋਯੇਵ ਤੋਂ ਵਖਰਿਆ ਸਕਦੇ ਹੋ, ਪਰ ਜਿਹਨਾਂ ਨੂੰ ਪਾਠਕ ਵਖਰਿਆਂ ਨਹੀਂ ਸਕਦਾ ? **ਨਿੱਕ ਬੁਰਜੂਆਜ਼ੀ** ਨੂੰ (ਕਮਜ਼ੋਰ, ਤਰਸ ਦੀ ਹੱਦ ਤੀਕਰ ਡਾਵਾਂਡੋਲ, ਥੱਕੀ ਹਾਰੀ, ਮਾਯੂਸਕੁੰਨ, ਸਵੈ ਚਿੰਤਕ, ਦੇਵ ਚਿੰਤਨ ਵਿੱਚ ਲੀਨ, ਦੇਵ ਸਿਰਜਕ, ਦੇਵ ਪੂਜਕ, ਸਵੈ ਅਪਮਾਨਤ, **ਸਮਝ 'ਚ ਨਾ ਆਉਣ ਦੀ ਹੱਦ ਤੀਕਰ ਅਰਾਜਕਤਾਵਾਦੀ —** ਸ਼ਾਨਦਾਰ ਸ਼ਬਦ ਹੈ ਨਾ! – ਆਦਿ, ਆਦਿ) ਪ੍ਰੋਲੇਤਾਰੀਆਂ ਤੋਂ (ਜੋ ਜਾਣਦੇ ਹਨ ਕਿ ਕਿਵੇਂ ਆਨੰਦਮਈ ਜਾਂ ਖੁਸ਼ ਰਹਿਣਾ ਹੈ; ਤੇ ਉਹ ਵੀ ਨਿਰਾ ਗੱਲਾਂ ਨਾਲ਼ ਹੀ ਨਹੀਂ, ਅਤੇ ਜੋ **ਬੁਰਜੂਆਜ਼ੀ** ਦੀ 'ਸਾਇੰਸ ਤੇ ਲੋਕ ਰਾਇ' ਨੂੰ ਆਪਣੀ ਤੋਂ, ਅਤੇ ਬੁਰਜੂਆ ਜਮਹੂਰੀਅਤ ਤੋਂ ਪ੍ਰੋਲੇਤਾਰੀ ਜਮਹੂਰੀਅਤ ਨੂੰ ਪ੍ਰੋਲੇਤਾਰੀ ਜਮਹੂਰੀਅਤ ਤੋਂ ਵੱਖਰਿਆਉਣ ਦੇ ਯੋਗ ਹਨ) **ਸਪਸ਼ਟ ਰੂਪ ਵਿੱਚ** ਵੱਖਰਿਆਉਣ ਦੀ ਥਾਂ ਭਲਾਂ ਪਾਠਕਾਂ ਵਾਸਤੇ ਇਸ ਸਵਾਲ ਉੱਪਰ ਇੱਕ ਜਮਹੂਰੀ ਬੁਰਕਾ ਪਾਉਣ ਦੀ ਭਲਾਂ ਕੀ ਲੋੜ ਹੈ ?

ਤੁਸੀਂ ਏਦਾਂ ਕਿਉਂ ਕਰਦੇ ਹੋ ?
ਇਹ ਤਾਂ ਨਖਿੱਧ ਨਿਰਾਸ਼ਾਜਨਕ ਗੱਲ ਹੈ।

ਤੁਹਾਡਾ
**ਵ. ਏ.**

ਡਾਕ 'ਚ ਪਾਉਣ ਸਮੇਂ : ਅਸੀਂ ਨਾਵਲ ਤੁਹਾਨੂੰ ਰਜਿਸਟਰੀ ਬੁੱਕ ਪੋਸਟ ਰਾਹੀਂ ਘੱਲ ਦਿਤਾ ਸੀ। ਕੀ ਤੁਹਾਨੂੰ ਮਿਲ ਗਿਐ ?

ਡਾਕ 'ਚ ਪਾਉਂਦੇ ਪਾਉਂਦੇ : ਮਿਹਰਬਾਨੀ ਕਰ ਕੇ, ਜਿੰਨਾ ਵਧੀਆ **ਡਾਕਟਰੀ** ਇਲਾਜ ਤੁਸੀਂ ਕਰਵਾ ਸਕਦੇ ਹੋ, ਕਰਵਾਓ, ਤਾਂ ਜੋ ਤੁਸੀਂ ਸਿਆਲ ਵਿੱਚ, **ਬਿਨਾਂ ਜ਼ੁਕਾਮਾਂ ਤੇ ਠੰਡ ਲੱਗਣ ਦੇ** (ਜੋ ਸਿਆਲ ਵਿੱਚ ਖਤਰਨਾਕ ਹੁੰਦੇ ਹਨ) ਸਫਰ ਕਰ ਸਕੋ।

---

* ਰੂਸਕਾਇਆ ਮਿਸਲ (ਰੂਸੀ ਚਿੰਤਕ)— ਇੱਕ ਰਸਾਲਾ, ਕੈਡਿਟ ਸੱਜੇ ਧੜੇ ਦਾ ਆਰਗਨ।

ਤੁਹਾਡਾ,

**ਵ. ਉਲੀਆਨੋਵ**

ਵ. ਇ. ਲੈਨਿਨ,
'ਸਮੁੱਚੀਆਂ ਕਿਰਤਾਂ'
ਜਿਲਦ 35, ਸਫੇ 121-24

ਨਵੰਬਰ 13 ਜਾਂ 14, 1913 ਨੂੰ
ਲਿਖਿਆ ਗਿਆ, ਕਰਾਕਊ ਤੋਂ
ਕੈਪਰੀ ਘੱਲਿਆ ਗਿਆ, ਪਹਿਲਾ
ਛਾਪਾ 2 ਮਾਰਚ, 1924
'ਪ੍ਰਾਵਦਾ' ਨੰ. 51 ਵਿੱਚ

# ਮੈਕਸਿਮ ਗੋਰਕੀ ਨੂੰ

...* ਰੱਬ, ਰੱਬ-ਵਰਗੇ ਅਤੇ ਉਸ ਨਾਲ਼ ਸਬੰਧਤ ਹਰੇਕ ਸਵਾਲ ਬਾਰੇ ਤੁਹਾਡੇ ਆਪਣੇ ਦ੍ਰਿਸ਼ਟੀਕੋਣ ਵਿੱਚ ਸਵੈ ਵਿਰੋਧ ਹੈ— ਇਹ ਮੇਰੇ ਖਿਆਲ 'ਚ ਉਹ ਹੀ ਹੈ ਜਿਸ ਵੱਨੀ ਮੈਂ, ਆਪਣੀ ਕੈਪਰੀ ਵਿਚਲੀ ਮੁਲਾਕਾਤ ਸਮੇਂ ਸੰਕੇਤ ਕੀਤਾ ਸੀ। ਤੁਸੀਂ ਵਿਪ੍ਰੀਓਦਵਾਦ ਦੇ ਵਿਚਾਰਧਾਰਕ ਅਧਾਰ ਨੂੰ ਤੱਕੇ ਬਿਨਾਂ, **ਵਿਪ੍ਰੀਓਦ** ਬੰਦਿਆਂ** ਨਾਲ਼ ਮਿਲ਼ਤ-ਗਿਲ਼ਤ **ਬੰਦ ਕਰ ਦਿੱਤੀ** (ਜਾਂ ਏਦਾਂ ਜਾਪਿਆ) ਸੀ।

ਹੁਣ ਵੀ ਉਜੇਹੀ ਗੱਲ ਵਾਪਰੀ ਹੈ। ਤੁਸੀਂ "ਬਹੁਤ ਖਿਝੇ ਹੋਏ ਹੋ", ਤੁਹਾਨੂੰ "ਸਮਝ ਨਹੀਂ ਆ ਰਹੀ ਕਿ ਹਾਲ ਦੀ ਘੜੀ' ਸ਼ਬਦ ਕਿਵੇਂ ਆ ਟਪਕੇ" ਤੁਸੀਂ ਕੁਝ ਏਦਾਂ ਹੀ ਲਿਖਿਆ ਹੈ— ਐਪਰ ਇਸ ਦੇ ਨਾਲ਼ ਹੀ ਤੁਸੀਂ ਰੱਬ ਅਤੇ ਦੇਵ-ਸਿਰਜਣਾ ਦੇ ਵਿਚਾਰ (ਸੰਕਲਪ) ਦੀ ਵਕਾਲਤ ਕਰਦੇ ਹੋ।

"ਰੱਬ ਉਹਨਾਂ ਵਿਚਾਰਾਂ ਦਾ ਸਮੂਹ ਹੈ, ਜੋ ਕਬੀਲੇ, ਕੌਮ, ਮਨੁੱਖਤਾ ਨੇ ਘੜੇ ਸਨ, ਜੋ ਸਮਾਜਕ ਭਾਵਨਾਵਾਂ ਜਗਾਉਂਦੇ ਤੇ ਵਿਵਸਥਿਤ ਕਰਦੇ, ਤੇ ਜਿਹਨਾਂ ਦਾ ਮਕਸਦ ਵਿਅਕਤੀ ਨੂੰ ਸਮਾਜ (ਸੋਸਾਇਟੀ) ਨਾਲ਼ ਬੰਨ੍ਹਣਾ ਤੇ ਜਨਤਵੀ ਵਿਅਕਤੀਵਾਦ (ਜ਼ੁਆਲਾਜ਼ੀਕਲ ਇਨਡੀਵੀਯੂਅਲਿਜ਼ਮ) 'ਤੇ ਕਾਬੂ ਪਾਉਣਾ ਹੁੰਦਾ ਹੈ।"

ਇਹ ਸਿਧਾਂਤ (ਥਿਊਰੀ) ਸਪਸ਼ਟ ਤੌਰ 'ਤੇ ਬੌਗਦਾਨੋਣ ਅਤੇ ਲੂਨਾਚਾਰਸਕੀ ਦੇ ਸਿਧਾਂਤ ਜਾਂ ਸਿਧਾਂਤਾਂ ਨਾਲ਼ ਜੁੜਿਆ ਹੋਇਆ ਹੈ।

ਇਹ ਸਾਫ ਤੌਰ 'ਤੇ ਗਲਤ ਅਤੇ ਸਿਧੇ ਸਪਸ਼ਟ ਰੂਪ ਵਿੱਚ ਪ੍ਰਤਿਗਾਮੀ ਹੈ। ਈਸਾਈ (ਕ੍ਰਿਸਚੀਅਨ) ਸਮਾਜਵਾਦੀਆਂ (' ਸਮਾਜਵਾਦ' ਦੀ ਸਭ ਤੋਂ ਭੈੜੀ ਵੰਨਗੀ, ਅਤੇ ਉਸ ਦਾ ਸਭ ਤੋਂ ਭੈੜਾ ਵਿਗੜਿਆ ਹੋਇਆ ਰੂਪ) ਵਾਂਗ ਹੀ ਤੁਸੀਂ ਇੱਕ ਅਜਿਹੀ ਵਿਧੀ ਦੀ ਵਰਤੋਂ ਕਰਦੇ ਹੋ, ਜੋ (ਤੁਹਾਡੇ ਉੱਤਮ ਇਰਾਦਿਆਂ ਦੇ ਬਾਵਜੂਦ) ਪਰੋਹਤਾਂ (ਪਾਦਰੀਆਂ) ਦੀ ਹੱਥ ਫੇਰੀ ਨੂੰ ਹੀ ਦੁਹਰਾਉਂਦੀ ਹੈ : ਤੁਸੀਂ ਰੱਬ ਦੇ ਸੰਕਲਪ (ਵਿਚਾਰ) ਵਿੱਚੋਂ ਉਸ ਬਾਰੇ ਉਹ ਸਭ ਕੁਝ

---

* ਖ਼ਤ ਦਾ ਅਰੰਭਕ ਭਾਗ ਉੱਕਾ ਨਹੀਂ ਲੱਭਾ— ਸੰਪਾਦਕ

** ਵਿਪ੍ਰੀਓਦ ਗਰੁੱਪ, ਸਾਬਕਾ ਬਾਲਸ਼ਵਿਕਾਂ ਬੌਗਦਾਨੋਵ ਅਤੇ ਅਲੈਕਸਿੰਨਸਕੀ ਨੇ, ਜਿਨ੍ਹਾਂ ਪਿਛੋਂ 'ਖੱਬੀ ਮੌਕਾਪ੍ਰਸਤੀ' ਨੂੰ ਅਪਣਾ ਲਿਆ ਸੀ, 1909 ਵਿੱਚ ਕਾਇਮ ਕੀਤਾ ਸੀ। ਇਸ ਗੁੱਟ ਵਿੱਚ 'ਓਤਜ਼ੋਵਵਾਦੀ' (ਰੂਸੀ ਸ਼ਬਦ ਅਤੋਜ਼ਵਾਤ— ਵਾਪਸ ਬੁਲਾਉਣਾ ਤੋਂ) ਵੀ ਸ਼ਾਮਲ ਸਨ, ਜੋ ਕਨੂੰਨੀ ਸੰਸਥਾਵਾਂ ਵਿੱਚ 'ਪਾਰਟੀ' ਕੰਮ ਦੇ ਵਿਰੋਧੀ ਸਨ ਅਤੇ ਉਹਨਾਂ ਡੂਮਾ ਤੋਂ ਸੋਸ਼ਲ ਡੈਮੋਕਰੇਟ ਡਿਪਟੀਆਂ ਦੀ ਵਾਪਸੀ ਦੀ ਮੰਗ ਕੀਤੀ ਸੀ ; ਦੇਵ ਸਿਰਜਕ ਵੀ ਇਸੇ ਗਰੁੱਪ ਦੇ ਸਨ। ਵਿਪ੍ਰੀਓਦ ਗਰੁੱਪ ਦੇ ਰੂਸ ਦੇ ਮਜ਼ਦੂਰਾਂ ਵਿੱਚ ਕੋਈ ਹਿਮਾਇਤੀ ਨਹੀਂ ਸਨ ਅਤੇ 1913 ਵਿੱਚ ਹਰੇਕ ਅਮਲੀ ਪਖੋਂ ਇਸ ਗੁੱਟ ਦੀ ਹੋਂਦ 1913 ਵਿੱਚ ਖਤਮ ਹੀ ਹੋ ਗਈ।

ਕੱਢ ਦਿੰਦੇ ਹੋ ਜੋ **ਇਤਿਹਾਸਕ ਅਤੇ ਅਸਲ ਜੀਵਨ 'ਚੋਂ ਲਿਆ ਗਿਆ ਹੈ** (ਗੰਦ, ਪੱਖਪਾਤ, ਪਾਕ ਕੀਤੀ ਅਗਿਆਨਤਾ ਅਤੇ ਅਪਮਾਨ, ਇੱਕ ਪਾਸੇ ਦਾਸ ਪ੍ਰਥਾ— ਸਰਫਡਮ— ਅਤੇ ਬਾਦਸ਼ਾਹਤ, ਦੂਜੇ ਪਾਸੇ), ਅਤੇ ਇਤਿਹਾਸ ਤੇ ਜੀਵਨ ਦੇ ਯਥਾਰਥ ਦੀ ਥਾਂ ਰੱਬ ਦੇ ਸੰਕਲਪ ਵਿੱਚ ਇੱਕ ਨਿੱਕ ਬੁਰਜੂਆ ਵਾਕੰਸ਼ (ਰੱਬ— 'ਵਿਚਾਰ ਜੋ ਸਮਾਜਕ ਭਾਵਨਾਵਾਂ ਜਗਾਉਂਦੇ ਤੇ ਵਿਵਸਥਿਤ ਕਰਦੇ ਹਨ।') ਬਦਲ ਦੇ ਤੌਰ 'ਤੇ ਪੇਸ਼ ਕੀਤਾ ਗਿਆ ਹੈ।

ਏਦਾਂ ਕਰਨ ਲੱਗਿਆਂ ਤੁਹਾਡੀ ਚਾਹ ਕੁਝ "ਚੰਗਾ ਤੇ ਦਿਆਲਤਾ ਭਰਪੂਰ" ਕਹਿਣ ਦੀ ਸੀ, 'ਸੱਚਾਈ ਤੇ ਇਨਸਾਫ' ਅਤੇ ਏਦਾਂ ਦੇ ਹੀ ਕੁਝ ਹੋਰ ਵੱਲ ਇਸ਼ਾਰਾ ਕਰਨ ਦੀ ਸੀ। ਪਰ ਤੁਹਾਡੀ ਚੰਗੀ ਇੱਛਾ ਤੁਹਾਡਾ ਨਿੱਜੀ ਮਾਮਲਾ, ਇੱਕ ਆਤਮਗਤ 'ਮਾਸੂਮ ਖਾਹਿਸ਼' ਹੀ ਬਣ ਕੇ ਰਹਿ ਗਈ ਹੈ। ਜਦ ਇੱਕ ਵਾਰ ਤੁਸੀਂ ਇਹ ਕੁਝ ਲਿਖ ਦਿੱਤਾ, ਇਹ ਲਿਖਤ ਜਨਤਾ ਵਿਚਕਾਰ ਚਲੀ ਗਈ ਅਤੇ ਇਸ ਦੀ **ਮਹੱਤਤਾ** ਦਾ ਨਿਰਧਾਰਨ ਤੁਹਾਡੀਆਂ ਨੇਕ ਇਛਾਵਾਂ ਨੇ ਨਹੀਂ ਕਰਨਾ, ਸਗੋਂ ਉਹ ਤਾਂ **ਸਮਾਜਕ ਸ਼ਕਤੀਆਂ ਦੇ ਸਬੰਧਾਂ ਦੁਆਰਾ**, ਜਮਾਤਾਂ ਦੇ ਵਿਸ਼ੇਸ਼ ਨਿਸ਼ਚਿਤ ਰਿਸ਼ਤਿਆਂ ਦੁਆਰਾ ਨਿਰਧਾਰਤ ਹੋਏਗਾ। ਉਸ ਰਿਸ਼ਤੇ (ਸਬੰਧ) ਕਾਰਨ (ਤੁਹਾਡੀ ਜ਼ਮੀਨ ਦੇ ਬਾਵਜੂਦ ਅਤੇ ਤੁਹਾਡੀ ਸੁਚੇਤਨਾ ਤੋਂ ਸੁਤੰਤਰ ਰੂਪ ਵਿੱਚ) **ਇਹ ਗੱਲ ਸਾਬਤ ਹੁੰਦੀ ਹੈ** ਕਿ ਤੁਸੀਂ ਕਲੀਸਾਈ ਪਾਦਰੀਆਂ, ਪਊਰਿਸ਼ੇਕੇਵਿਚਾਂ ਨਿਕੋਸਲ ਦੂਜੇ ਅਤੇ ਸਤਰੂਵੇਂਆ ਦੇ ਵਿਚਾਰ ਜਾਂ ਸੰਕਲਪ ਉੱਪਰ ਚੰਗਾ ਰੰਗ ਚਾੜ੍ਹਿਆ ਤੇ ਉਸ ਉੱਪਰ ਖੰਡ ਲਿਪੇਟੀ ਹੈ, ਕਿਉਂਜੋ **ਅਮਲੀ ਰੂਪ ਵਿੱਚ** ਰੱਬ ਦਾ ਸੰਕਲਪ ਲੋਕਾਂ ਨੂੰ ਗੁਲਾਮ ਰੱਖਣ ਲਈ **ਉਨ੍ਹਾਂ** ਦੀ ਸਹਾਇਤਾ ਕਰਦਾ ਹੈ। ਰੱਬ ਦੇ ਸੰਕਲਪ ਨੂੰ ਖ਼ੂਬਸੂਰਤ ਬਣਾ ਕੇ ਤੁਸੀਂ ਉਹਨਾਂ ਬੇੜੀਆਂ ਨੂੰ ਖ਼ੂਬਸੂਰਤੀ ਪ੍ਰਦਾਨ ਕੀਤੀ ਹੈ, ਜਿਹਨਾਂ ਨਾਲ਼ ਉਹਨਾਂ ਬੇਸਮਝ ਮਜ਼ਦੂਰਾਂ ਤੇ ਕਿਸਾਨਾਂ ਨੂੰ ਜਕੜਿਆ ਹੋਇਆ ਹੈ। ਹੁਣ ਦੇਖਣਾ— ਪਾਦਰੀ ਐਂਡ ਕੰਪਨੀ ਕਹੇਗੀ— ਕਿ ਬਈ ਡੈਮੋਕਰੇਟੋ, ਜ਼ਰਾ ਤੱਕਣਾ, ਇਹ ਸੰਕਲਪ ਕਿੰਨਾ ਸੁੰਦਰ, ਚੰਗਾ ਤੇ ਗੂੜ ਭਾਵੀ ਹੈ, ਇਥੋਂ ਤੱਕ ਕਿ 'ਤੁਹਾਡੇ' ਲੀਡਰ ਵੀ ਇਸ ਨੂੰ ਪਛਾਣਦੇ ਹਨ : ਅਤੇ ਅਸੀਂ (ਪਾਦਰੀ ਐਂਡ ਕੰਪਨੀ) ਉਸੇ ਸੰਕਲਪ ਦੀ ਸੇਵਾ ਵਿੱਚ ਹੀ ਹਾਜ਼ਰ ਰਹਿੰਦੇ ਹਾਂ।

ਇਹ ਗੱਲ ਸੱਚ ਨਹੀਂ ਕਿ ਰੱਬ ਉਹਨਾਂ ਵਿਚਾਰਾਂ ਦਾ ਸਮੂਹ ਹੈ ਜੋ ਸਮਾਜਕ ਭਾਵਨਾਵਾਂ ਜਗਾਉਂਦੇ ਤੇ ਵਿਵਸਥਿਤ ਕਰਦੇ ਹਨ। ਇਹ ਬੋਗਦਾਨੋਵ ਦਾ **ਆਦਰਸ਼ਵਾਦ** ਹੈ, ਜੋ ਵਿਚਾਰਾਂ (ਸੰਕਲਪਾਂ) ਦੇ ਪਦਾਰਥਕ ਮੁੱਢ ਨੂੰ ਦਬਾਉਂਦਾ ਹੈ। ਰੱਬ ਤਾਂ ਸਭ ਤੋਂ ਪਹਿਲਾਂ (ਇਤਿਹਾਸ ਅਤੇ ਅਸਲ ਜੀਵਨ ਵਿੱਚ) ਵਿਚਾਰਾਂ ਦਾ ਸਮੂਹ ਹੈ, ਜੋ ਬਾਹਰੀ ਕੁਦਰਤ ਅਤੇ ਸ਼੍ਰੇਣੀ ਦੇ ਜੂਲ਼ੇ, ਦੋਹਾਂ ਦੁਆਰਾ ਮਨੁੱਖ ਦੀ ਵਹਿਸ਼ੀਆਨਾ ਅਧੀਨਗੀ ਦੀ ਉਪਜ ਹਨ ਵਿਚਾਰ, ਜੋ ਉਸ ਗੁਲਾਮੀ ਨੂੰ **ਮਜ਼ਬੂਤ** ਕਰਦੇ, ਜਮਾਤੀ ਜੱਦੋਜਹਿਦ ਨੂੰ ਚੰਡਿਆਰ ਕੇ ਸੁਆ ਦਿੰਦੇ ਹਨ। ਇਤਿਹਾਸ ਵਿੱਚ ਇੱਕ ਸਮਾਂ ਅਜਿਹਾ ਸੀ, ਜਦ, ਅਜਿਹੇ ਰੱਬ ਦੇ ਸੰਕਲਪ ਦੇ ਅਜਿਹੇ ਮੁੱਢ ਅਤੇ ਅਸਲ ਅਰਥ ਦੇ ਬਾਵਜੂਦ, ਜਮਹੂਰੀਅਤ ਤੇ ਪ੍ਰੋਲੇਤਾਰੀਅਤ ਦੀ ਜੱਦੋਜਹਿਦ ਇੱਕ **ਧਾਰਮਕ** ਵਿਚਾਰਧਾਰਾ ਤੇ ਦੂਜੀ ਵਿਰੁੱਧ ਘੋਲ਼ ਦੇ ਰੂਪ ਵਿੱਚ ਜਾਰੀ ਸੀ।

ਪਰ, ਉਹ ਸਮਾਂ ਵੀ ਕਾਫੀ ਦੇਰ ਹੋਈ, ਗੁਜਰ ਚੁੱਕਾ ਹੈ।

ਅੱਜਕਲ, ਯੂਰਪ ਅਤੇ ਰੂਸ ਵਿੱਚ ਦੋਹੀਂ ਥਾਈ **ਕਿਧਰੇ ਵੀ**, ਇਥੋਂ ਤੀਕਰ ਕਿ ਰੱਬ ਦੇ ਸੰਕਲਪ ਦੀ ਬਾਰੀਕ-ਬੀਨੀ ਭਰੀ ਤੇ ਚੰਗੇਰੀ ਭਾਵਨਾਮਈ ਵਕਾਲਤ ਜਾਂ ਹਿਮਾਇਤ, ਪਿਛਾਂਹ-ਖਿੱਚੂਪਨ ਦੀ ਹੀ ਵਕਾਲਤ ਕਰਨੀ ਹੈ।

ਤੁਹਾਡੀ ਸਮੁੱਚੀ ਪ੍ਰੀਭਾਸ਼ਾ ਹੀ ਪਿਛਾਂਹ-ਖਿਚੂ, ਪ੍ਰਤਿਗਾਮੀ ਅਤੇ ਬੁਰਜੂਆ ਹੈ, ਸਾਰੀ ਦੀ ਸਾਰੀ। ਰੱਬ= ਵਿਚਾਰਾਂ ਦਾ ਸਮੂਹ, ਜੋ 'ਸਮਾਜਕ ਭਾਵਨਾਵਾਂ ਜਗਾਉਂਦੇ ਤੇ ਵਿਵਸਥਿਤ ਕਰਦੇ, ਅਤੇ ਜਿਹਨਾਂ ਦਾ ਮਕਸਦ ਵਿਅਕਤਕੀ ਨੂੰ ਸਮਾਜ ਨਾਲ਼ ਬੰਨ੍ਹਣਾ ਤੇ ਜਨਤਵੀ ਵਿਅਕਤੀਵਾਦ ਤੇ ਕਾਬੂ ਪਾਉਣਾ ਹੁੰਦਾ ਹੈ।''

ਇਹ ਪ੍ਰਤੀਗਾਮੀ ਕਿਉਂ ਹੈ ? ਕਿਉਂਜੋ ਇਸ 'ਤੇ ਪਰੋਹਤਾਂ, ਪਾਦਰੀਆਂ ਤੇ ਜਗੀਰੂਆਂ ਦੁਆਰਾ ਪ੍ਰਚਾਰੇ ਜਾਂਦੇ **ਜੰਤੂ ਵਿਗਿਆਨ (ਜ਼ੁਆਲੋਜੀ)** 'ਤੇ 'ਕਾਬੂ ਪਾਉਣ' ਦੇ ਵਿਚਾਰ ਦਾ ਮੁਲ੍ਹੰਮਾ ਚੜ੍ਹ ਜਾਂਦਾ ਹੈ। ਅਸਲ ਵਿੱਚ, 'ਜਨਤਵੀ ਵਿਅਕਤੀਵਾਦ' ਨੂੰ ਰੱਬ ਦੇ ਸੰਕਲਪ ਨਾਲ਼ ਨਹੀਂ ਸੀ ਕਾਬੂ ਕੀਤਾ ਗਿਆ, ਇਸ ਨੂੰ ਤਾਂ ਆਦਿ ਸਮੂਹ (ਗਰੋਹ) ਅਤੇ ਆਦਿ ਭਾਈਚਾਰੇ ਦੋਹਾਂ ਨੇ ਵਸ 'ਚ ਕੀਤਾ ਸੀ। ਰੱਬ ਦੇ ਸੰਕਲਪ ਨੇ **ਹਮੇਸ਼ਾ** ਗੁਲਾਮੀ (ਅਤਿ ਭੈੜੀ ਨਿਰਾਸ਼ਾਜਨਕ ਗੁਲਾਮੀ) ਦਾ ਪ੍ਰਤੀਕ ਹੁੰਦੇ ਹੋਏ, ਜਿਊਂਦਿਆਂ ਦੀ ਥਾਂ ਮੁਰਦਿਆਂ ਨੂੰ ਸਥਾਪਤ ਕਰ **ਹਮੇਸ਼ਾ** 'ਸਮਾਜਕ ਭਾਵਨਾਵਾਂ' ਦੀ ਤੇਜ਼ੀ ਨੂੰ ਖੁੰਢਿਆਂ ਕੀਤਾ ਤੇ ਸਵਾਇਆ ਹੈ। ਰੱਬ ਦੇ ਸੰਕਲਪ ਨੇ ਕਦੀ ਵੀ 'ਵਿਅਕਤੀ ਤੇ ਸਮਾਜ ਨੂੰ ਆਪਸ 'ਚ ਜੋੜਿਆ ਨਹੀਂ ਇਸ ਨੇ ਤਾਂ ਹਮੇਸ਼ਾ ਦੱਬੀ-ਕੁਚਲੀਆਂ **ਜਮਾਤਾਂ ਦੇ ਹੱਥਾਂ ਪੈਰਾਂ ਨੂੰ ਲੁਟੇਰਿਆਂ** (ਦਬਾਉਣ ਤੇ ਕੁਚਲਣ ਵਾਲ਼ਿਆਂ) ਦੀ **ਧਾਰਮਕਤਾ** (ਖੁਦਾਈ) ਵਿੱਚ ਵਿਸ਼ਵਾਸ ਨਾਲ਼ **ਨੂੜੀ ਜਾਂ ਬੰਨੀ** ਰੱਖਿਆ ਹੈ।

ਤੁਹਾਡੀ ਪ੍ਰੀਭਾਸ਼ਾ ਬੁਰਜੂਆ ਹੈ (ਅਤੇ ਨਾ ਤੇ ਵਿਗਿਆਨਕ ਹੈ, ਤੇ ਨਾ ਹੀ ਇਤਿਹਾਸਕ) ਕਿਉਂਜੋ ਇਹ ਸਧਾਰਨ ਰੂਪ ਵਿੱਚ 'ਸਿੰਦਬਾਦ ਜਹਾਜ਼ੀ' ਵਰਗੀਆਂ ਨਿਸ਼ੰਗ ਤੇ ਸਧਾਰਨ ਧਾਰਨਾਵਾਂ 'ਤੇ ਚਲਦੀ ਹੈ, ਅਤੇ ਇੱਕ ਨਿਸਚਿਤ ਇਤਿਹਾਸਕ ਦੌਰ ਵਿੱਚ ਨਿਸਚਿਤ **ਜਮਾਤਾਂ** (ਸ਼੍ਰੇਣੀਆਂ) ਨਾਲ਼ ਨਹੀਂ ਤੁਰਦੀ। ਜ਼ਾਇਰੇਆਈ ਜਾਂਗਲੀਆਂ, ਆਦਿ (ਨੀਮ ਜਾਂਗਲੀਆਂ ਸਮੇਤ) ਵਿਚਕਾਰ ਰੱਬ ਦਾ ਸੰਕਲਪ ਇੱਕ ਚੀਜ਼ ਹੈ। ਪਰ 'ਸਤਰੂਵੇ ਐਂਡ ਕੰਪਨੀ' ਲਈ ਇਹ ਉੱਕਾ ਦੂਜੀ ਭਾਂਤ ਦੀ ਵਸਤ ਹੈ। ਦੋਹਾਂ ਹਾਲਤਾਂ ਵਿੱਚ ਜਮਾਤੀ ਪ੍ਰਭੁਤਾ (ਡੌਮੀਨੇਸ਼ਨ) ਇਸ ਸੰਕਲਪ ਦੀ ਪੁਸ਼ਟੀ ਕਰਦੀ ਹੈ (ਅਤੇ ਇਹ ਸੰਕਲਪ ਉਸ ਦੀ ਪੁਸ਼ਟੀ ਤੇ ਸਹਾਇਤਾ ਕਰਦਾ ਹੈ)। ਰੱਬ (ਖੁਦ) ਅਤੇ ਖੁਦਾਈ ਦੀ (ਆਮ) ਪ੍ਰਚੱਲਤ ਧਾਰਨਾ ਜ਼ਾਰ, ਸ਼ੈਤਾਨ ਤੇ ਵਹੁਟੀਆਂ ਨੂੰ ਵਾਲ਼ਾਂ ਤੋਂ ਫੜ ਕੇ ਧਰੂਣ ਦੀਆਂ ਪ੍ਰਚੱਲਤ ਧਾਰਨਾਵਾਂ ਵਾਂਗ ਆਮ ਤੇ ਪ੍ਰਚੱਲਤ ਅਗਿਆਨਤਾ, ਬੇਸਮਝੀ, ਹੀਣਤਾ ਤੇ ਅੰਧਕਾਰ ਹੈ। ਮੈਂ ਇਹ ਸਮਝਣ ਵਿੱਚ ਉੱਕਾ ਅਸਮਰੱਥ ਹਾਂ ਕਿ ਤੁਸੀਂ ਕਿਵੇਂ ਰੱਬ ਦੀ 'ਪ੍ਰਚੱਲਤ ਧਾਰਨਾ' ਨੂੰ ਜਮਹੂਰੀ ਕਹਿ ਸਕਦੇ ਹੋ।

ਇਹ ਸੱਚ ਨਹੀਂ ਕਿ ਫਲਸਫੀਆਨਾ ਆਦਰਸ਼ਵਾਦ 'ਸਾਹਮਣੇ ਹਮੇਸ਼ਾ ਵਿਅਕਤੀ ਦੇ ਹਿਤ ਹੁੰਦੇ ਹਨ' ਕਿ ਡੀਕਾਰਟੇ ਦੇ ਮਨ ਵਿੱਚ ਵਿਅਕਤੀ ਦੇ ਹਿਤ ਗੈਸੈਂਦੀ ਨਾਲ਼ੋਂ ਕਿਤੇ ਵੱਧ ਸਨ ? ਜਾਂ ਫਿਊਰਬਾਖ ਨਾਲ਼ ਮੁਕਾਬਲੇ ਵਿੱਚ ਫਿਚਟੇ ਤੇ ਹੀਗਲ ਦੇ ਵੱਧ ?

ਇਹ ਧਾਰਨਾ ਕਿ 'ਦੇਵ ਸਿਰਜਣਾ ਵਿਅਕਤੀ ਅਤੇ ਸਮਾਜ ਵਿੱਚ ਸਮਾਜਕ ਤੱਤਾਂ

ਦਾ ਵਿਕਾਸ ਤੇ ਇਕੱਤ੍ਰ ਹੋਣ ਦਾ ਅਮਲ (ਪ੍ਰੋਸੈੱਸ) ਹੈ', ਕਹਿਰ ਵਾਲ਼ੀ ਗੱਲ ਹੈ! ਜੇਕਰ ਰੂਸ ਵਿੱਚ ਅਜ਼ਾਦੀ ਹੁੰਦੀ, ਤਦ ਸਮੁੱਚੀ ਬੁਰਜੂਆਜ਼ੀ ਨੇ ਅਜਿਹੀ ਨਿਰੋਲ ਬੁਰਜੂਆਜ਼ੀ ਵੰਨਗੀ ਤੇ ਸੁਭਾਅ ਵਾਲ਼ੇ ਸਮਾਜ-ਸ਼ਾਸਤਰ ਅਤੇ ਦੀਨੀਆਤ (ਧਾਰਮਕ ਸਿਖਿਆ) ਲਈ, ਤੁਹਾਡੀ ਤਾਰੀਫ ਵਿੱਚ ਜ਼ਮੀਨ ਅਸਮਾਨ ਇੱਕ ਕਰ ਦੇਣਾ ਸੀ।

ਹੱਛਾ, ਹਾਲ ਦੀ ਘੜੀ ਏਨਾ ਹੀ ਕਾਫੀ! ਖਤ ਅਗੇ ਹੀ ਕਾਫੀ ਲੰਮਾ ਹੋ ਗਿਆ ਹੈ। ਇੱਕ ਵਾਰ ਫੇਰ, ਮੈਂ ਤੁਹਾਡੇ ਨਾਲ਼ ਹੱਥ ਮਿਲਾਉਂਦਾ ਤੇ ਤੁਹਾਡੀ ਚੰਗੀ ਸਿਹਤ ਦੀ ਕਾਮਨਾ ਕਰਦਾ ਹਾਂ।

ਤੁਹਾਡਾ

**ਵ. ਇ.**

ਨਵੰਬਰ 1913 ਦੇ ਦੂਜੇ ਅੱਧ
ਵਿੱਚ ਲਿਖਿਆ ਗਿਆ
ਕਰਾਕਾਊ ਤੋਂ ਕੈਪਰੀ ਘੱਲਿਆ ਗਿਆ
ਪਹਿਲਾ ਛਾਪਾ 1924
'ਲੈਨਿਨ ਮਿਸਲੇਨੀ' 1 ਵਿੱਚ

ਵ.ਇ.ਲੈਨਿਨ, ਸਮੁੱਚੀਆਂ ਕਿਰਤਾਂ
ਜਿਲਦ 35, ਸਫੇ 127-29

# ਕਿਰਤੀ ਇਸਤ੍ਰੀਆਂ ਦੀ ਪਹਿਲੀ ਕੁੱਲ-ਰੂਸ ਕਾਂਗਰਸ ਵਿਖੇ ਤਕਰੀਰ

ਨਵੰਬਰ 19, 1918*

ਸਾਥੀਓ, ਇੱਕ ਖ਼ਾਸ ਪੱਖੋਂ ਕਿਰਤੀਆਂ ਦੀ ਫੌਜ ਦੇ ਇਸਤਰੀ ਭਾਗ ਦੀ ਇਸ ਕਾਂਗਰਸ ਦਾ ਇੱਕ ਖ਼ਾਸ ਮਹੱਤਵ ਹੈ, ਕਿਉਂਜੋ ਹਰੇਕ ਮੁਲਕ ਵਿੱਚ ਸਭ ਤੋਂ ਔਖੀਆਂ ਚੀਜ਼ਾਂ ਵਿੱਚੋਂ ਇੱਕ ਔਰਤਾਂ ਨੂੰ ਪ੍ਰੇਰਨਾ ਦੇ ਕਾਰਜਸ਼ੀਲ ਕਰਨਾ ਹੈ। ਜਿੰਨੀ ਦੇਰ ਕਾਫ਼ੀ ਸਾਰੀਆਂ ਕਿਰਤੀ ਔਰਤਾਂ ਉਸ ਵਿੱਚ ਹਿੱਸਾ ਨਹੀਂ ਲੈਂਦੀਆਂ ਸਮਾਜਵਾਦੀ ਇਨਕਲਾਬ ਨਹੀਂ ਹੋ ਸਕਦਾ।

ਸਾਰੇ ਸੱਭਿਆ (ਤਹਿਜ਼ੀਬ-ਯਾਫ਼ਤਾ), ਇਥੋਂ ਤੱਕ ਕਿ ਸਭ ਤੋਂ ਉੱਨਤ, ਦੇਸ਼ਾਂ ਵਿੱਚ ਵੀ ਔਰਤਾਂ ਅਸਲ ਵਿੱਚ ਘਰੇਲੂ ਗ਼ੁਲਾਮਾਂ ਤੋਂ ਕੋਈ ਵੱਧ ਨਹੀਂ ਹਨ। ਕਿਸੇ ਵੀ ਸਰਮਾਏਦਾਰ ਰਾਜ ਵਿੱਚ, ਇਥੋਂ ਤੀਕਰ ਕਿ ਸਭ ਤੋਂ ਵੱਧ ਅਜ਼ਾਦ ਜਮਹੂਰੀਅਤਾਂ (ਗਣਰਾਜਾਂ) ਵਿੱਚ ਵੀ ਔਰਤਾਂ ਪੂਰੀ ਬਰਾਬਰੀ ਨਹੀਂ ਮਾਣਦੀਆਂ।

ਸੋਵੀਅਤ ਰੀਪਬਲਿਕ (ਗਣਰਾਜ) ਦੇ ਬੁਨਿਆਦੀ ਕੰਮਾਂ ਵਿੱਚ ਇੱਕ ਔਰਤਾਂ ਦੇ ਹੱਕਾਂ ਤੋਂ ਸਭ ਪਾਬੰਦੀਆਂ ਦੇ ਖ਼ਾਤਮੇ ਦਾ ਹੈ। ਸੋਵੀਅਤ ਸਰਕਾਰ ਨੇ ਤਲਾਕ ਦੀਆਂ ਕਾਰਵਾਈਆਂ ਦਾ ਉੱਕਾ ਖਾਤਮਾ ਕਰ ਦਿਤਾ ਹੈ, ਜੋ ਬੁਰਜੂਆ ਨਿਰਾਦਰ, ਜਬਰ ਤੇ ਜ਼ਲਾਲਤ ਦਾ ਸਰੋਤ ਸਨ।

ਤਲਾਕ ਦੀ ਪੂਰਨ ਅਜ਼ਾਦੀ ਬਾਰੇ ਕਨੂੰਨ ਬਣੇ ਨੂੰ ਜਲਦੀ ਹੀ ਸਾਲ ਹੋਣ ਵਾਲ਼ਾ ਹੈ। ਅਸੀਂ ਇੱਕ ਕਨੂੰਨ ਪਾਸ ਕੀਤਾ ਹੈ ਜਿਸ ਦੁਆਰਾ ਜਾਇਜ਼ ਤੇ ਨਾਜਾਇਜ਼ ਬੱਚਿਆਂ ਵਿਚਲਾ ਫਰਕ ਜਾਂ ਵਖਰੇਵਾਂ ਰੱਦ ਕਰ ਦਿੱਤਾ ਗਿਆ ਹੈ ਅਤੇ ਸਿਆਸੀ ਪਾਬੰਦੀਆਂ ਹਟਾ ਦਿੱਤੀਆਂ ਗਈਆਂ ਹਨ। ਦੁਨੀਆਂ ਵਿੱਚ ਹੋਰ ਕਿਧਰੇ ਵੀ ਕਿਰਤੀ ਔਰਤਾਂ ਲਈ ਅਜ਼ਾਦੀ ਤੇ ਬਰਾਬਰੀ ਏਨੇ ਪੂਰਨ ਰੂਪ ਵਿੱਚ ਸਥਾਪਤ ਨਹੀਂ ਹੋਈ।

ਅਸੀਂ ਜਾਣਦੇ ਹਾਂ ਕਿ ਇਹ ਕਿਰਤੀ ਔਰਤਾਂ ਹੀ ਹਨ, ਜਿਨ੍ਹਾਂ ਨੂੰ ਪੁਰਾਤਨ ਜ਼ਾਬਤੇ ਦੇ ਭਰਪੂਰ ਹਮਲੇ ਸਹਿਣੇ ਪੈਂਦੇ ਹਨ।

ਇਤਿਹਾਸ ਵਿੱਚ ਪਹਿਲੀ ਵਾਰ, ਸਾਡੇ ਕਨੂੰਨ ਨੇ ਉਹ ਸਭ ਕੁਝ ਨੂੰ ਹਟਾ ਲਾਂਭੇ ਕੀਤਾ ਹੈ ਜਿਨ੍ਹਾਂ ਔਰਤਾਂ ਨੂੰ ਹੱਕਾਂ ਤੋਂ ਵਾਂਝੇ ਰਖਿਆ ਹੈ। ਪਰ ਮਹੱਤਵਪੂਰਨ ਵਸਤ ਕਨੂੰਨ

---

* ਕੇਂਦਰੀ ਕਮੇਟੀ, ਰੂਸੀ ਕਮਿਊਨਿਸਟ ਪਾਰਟੀ (ਬਾਲਸ਼ਵਿਕ) ਦੁਆਰਾ ਬੁਲਾਈ ਗਈ 'ਕਿਰਤੀ ਔਰਤਾਂ ਦੀ ਪਹਿਲੀ ਕੁੱਲ-ਰੂਸ ਕਾਂਗਰਸ, ਜੋ ਮਾਸਕੋ ਵਿਖੇ 16-21 ਨਵੰਬਰ, 1918 ਨੂੰ ਹੋਈ। ਉਕਤ ਕਾਂਗਰਸ ਵਿੱਚ ਫੈਕਟਰੀ ਵਿਚਲੀਆਂ ਕਿਰਤੀ ਅਤੇ ਗ਼ਰੀਬ ਕਿਸਾਨ ਔਰਤਾਂ ਦੀਆਂ 1147 ਪ੍ਰਤਿਨਿਧ ਸ਼ਾਮਲ ਹੋਈਆਂ।

ਨਹੀਂ ਹੈ। ਸ਼ਹਿਰਾਂ ਅਤੇ ਸਨਅਤੀ ਇਲਾਕਿਆਂ ਵਿੱਚ ਤਾਂ ਵਿਆਹ ਦੀ ਮੁਕੰਮਲ ਅਜ਼ਾਦੀ ਬਾਰੇ ਇਹ ਕਨੂੰਨ ਠੀਕ ਚੱਲ ਰਿਹਾ ਹੈ, ਪਰ ਬਾਹਰ ਪਿੰਡਾਂ ਵਿੱਚ ਇਹ ਜ਼ਿਆਦਾ ਕਰ ਕੇ ਮੁਰਦਾ ਸ਼ਬਦ ਹੀ ਬਣ ਕੇ ਰਹਿ ਗਿਆ ਹੈ। ਓਥੇ ਧਾਰਮਕ ਵਿਆਹ ਹਾਲੀ ਵੀ ਭਾਰੂ ਹਨ। ਇਹ ਪਰੋਹਤਾਂ (ਪਾਦਰੀਆਂ) ਦੇ ਰਸੂਖ ਕਾਰਨ ਹੈ, ਜੋ ਅਜਿਹੀ ਬੁਰਾਈ ਹੈ ਜਿਸ ਦਾ ਮੁਕਾਬਲਾ ਕੀਤਾ ਜਾਣਾ ਪੁਰਾਣੇ ਕਨੂੰਨ ਨਾਲ਼ੋਂ ਵੀ ਔਖਾ ਹੈ।

ਸਾਨੂੰ ਮਜ਼ਬੀ ਤਅੱਸਬ ਨਾਲ਼ ਟੱਕਰ ਲੈਣ ਲੱਗਿਆਂ ਅਤਿ ਦੀ ਸਾਵਧਾਨੀ ਵਰਤਣੀ ਚਾਹੀਦੀ ਹੈ; ਕਈ ਲੋਕ ਇਸ ਟੱਕਰ ਵਿੱਚ ਧਾਰਮਕ ਜਜ਼ਬਿਆਂ ਨੂੰ ਠੇਸ ਲਾਕੇ ਬਹੁਤ ਜ਼ਿਆਦਾ ਨੁਕਸਾਨ ਕਰਦੇ ਹਨ। ਸਾਨੂੰ ਪ੍ਰਚਾਰ ਤੇ ਵਿਦਿਆ ਦੀ ਵਰਤੋਂ ਕਰਨੀ ਚਾਹੀਦੀ ਹੈ। ਇਸ ਘੋਲ਼ ਨੂੰ ਬਹੁਤ ਤਿਖਿਆਂ ਕਰਕੇ ਅਸੀਂ ਸਿਰਫ ਆਮ ਲੋਕਾਂ ਵਿੱਚ ਰੋਸ ਨੂੰ ਜਗਾਉਂਦੇ ਹਾਂ; ਘੋਲ਼ ਦੇ ਅਜਿਹੇ ਢੰਗ ਮਜ਼੍ਹਬੀ ਲੀਹਾਂ ਤੇ ਲੋਕਾਂ ਵਿੱਚ ਵੰਡ ਦਾ ਕਾਰਨ ਬਣਦੇ ਹਨ, ਜਦ ਕਿ ਸਾਡੀ ਤਾਕਤ ਏਕਤਾ ਵਿੱਚ ਹੈ। ਮਜ਼੍ਹਬੀ ਤਅੱਸਬ ਦਾ ਸਭ ਤੋਂ ਡੂੰਘਾ ਸ੍ਰੋਤ ਗਰੀਬੀ (ਕੰਗਾਲੀ) ਅਤੇ ਅਗਿਆਨਤਾ ਹੈ, ਅਤੇ ਇਸ ਬੁਰਾਈ ਦਾ ਹੀ ਅਸੀਂ ਮੁਕਾਬਲਾ ਕਰਨਾ ਹੈ।

ਅੱਜ ਦਿਨ ਤੀਕਰ ਔਰਤ ਦਾ ਮਰਾਤਬਾ ਇੱਕ ਗੁਲਾਮ ਦਾ ਹੀ ਰਿਹਾ ਹੈ; ਔਰਤਾਂ ਨੂੰ ਘਰ ਨਾਲ਼ ਹੀ ਬੰਨ੍ਹੀ ਰੱਖਿਆ ਗਿਆ ਹੈ, ਅਤੇ ਨਿਰਾ ਸਮਾਜਵਾਦ ਹੀ ਉਨ੍ਹਾਂ ਨੂੰ ਇਸ ਤੋਂ ਬਚਾ ਸਕਦਾ ਹੈ। ਉਹ ਓਦੋਂ ਹੀ ਪੂਰਨ ਬੰਦ-ਖਲਾਸੀ ਪ੍ਰਾਪਤ ਕਰ ਸਕਣਗੀਆਂ ਜਦ ਅਸੀਂ ਛੋਟੇ-ਪੱਧਰ ਦੀ ਵਿਅਕਤੀਗਤ ਖੇਤੀ ਨੂੰ ਸਾਂਝੀ ਖੇਤੀ ਅਤੇ ਭੋਂ ਦੀ ਸਾਂਝੀ ਵਰਤੋਂ ਵਿੱਚ ਬਦਲਾਂਗੇ। ਇਹ ਇੱਕ ਮੁਸ਼ਕਲ ਕਾਰਜ ਹੈ। ਪਰ ਹੁਣ ਜਦ ਕਿ 'ਗਰੀਬ ਕਿਸਾਨਾਂ ਦੀਆਂ ਕਮੇਟੀਆਂ' ਬਣਾਈਆਂ ਜਾ ਰਹੀਆਂ ਹਨ, ਸਮਾਂ ਆ ਗਿਆ ਹੈ ਜਦ ਕਿ ਸਮਾਜਵਾਦੀ ਇਨਕਲਾਬ ਨੂੰ ਪੱਕਿਆ ਕੀਤਾ ਜਾ ਰਿਹਾ ਹੈ।

ਪੇਂਡੂ ਅਬਾਦੀ ਦਾ ਅਤਿ ਗਰੀਬ ਭਾਗ ਹੁਣ ਹੀ ਜਥੇਬੰਦ ਹੋਣਾ ਸ਼ੁਰੂ ਹੋ ਗਿਆ ਹੈ, ਅਤੇ ਇਨ੍ਹਾਂ ਗਰੀਬ ਕਿਸਾਨਾਂ ਦੀਆਂ ਜਥੇਬੰਦੀਆਂ ਵਿੱਚ ਸਮਾਜਵਾਦ ਦੀਆਂ ਜੜ੍ਹਾਂ ਮਜ਼ਬੂਤ ਹੋਣੀਆਂ ਸ਼ੁਰੂ ਹੋ ਗਈਆਂ ਹਨ।

ਪਹਿਲਾਂ, ਬਹੁਤੀ ਵਾਰ ਸ਼ਹਿਰ ਇਨਕਲਾਬੀ ਬਣਦੇ ਸਨ ਅਤੇ ਫੇਰ ਬਾਹਰਾ ਅਰਥਾਤ ਪੇਂਡੂ ਇਲਾਕਾ।

ਪਰ ਅਜੋਕੇ ਇਨਕਲਾਬ ਦੀ ਟੇਕ ਪੇਂਡੂ ਇਲਾਕੇ 'ਤੇ ਹੈ, ਅਤੇ ਇਸ ਵਿੱਚ ਹੀ ਉਸ ਦਾ ਮਹੱਤਵ ਅਤੇ ਤਾਕਤ ਲੁਕੀ ਹੋਈ ਹੈ। ਮੁਕਤੀ ਲਹਿਰਾਂ ਦੇ ਤਜਰਬੇ ਨੇ ਦਰਸਾਇਆ ਹੈ ਕਿ ਇੱਕ ਇਨਕਲਾਬ ਦਾ ਅਧਾਰ ਇਸ ਗੱਲ 'ਤੇ ਹੁੰਦਾ ਹੈ ਕਿ ਔਰਤਾਂ ਉਸ ਵਿੱਚ ਕਿੰਨਾ ਹਿੱਸਾ ਲੈਂਦੀਆਂ ਤੇ ਪਾਉਂਦੀਆਂ ਹਨ। ਸੋਵੀਅਤ ਸਰਕਾਰ ਔਰਤਾਂ ਨੂੰ ਅਜ਼ਾਦਾਨਾ ਪ੍ਰੋਲੇਤਾਰੀ ਸਮਾਜਵਾਦੀ ਕਾਰਜ ਨੂੰ ਚਲਾਈ ਰੱਖਣ ਲਈ ਯੋਗ ਬਨਾਉਣ ਹਿਤ, ਆਪਣੇ ਵਿੱਤ ਵਿੱਚ ਜੋ ਕੁਝ ਵੀ ਹੈ ਕਰ ਰਹੀ ਹੈ।

ਸੋਵੀਅਤ ਸਰਕਾਰ ਬਹੁਤ ਮੁਸ਼ਕਲ ਸਥਿਤੀ ਵਿੱਚ ਹੈ ਕਿਉਂਜੋ ਸਾਰੇ ਮੁਲਕਾਂ ਦੇ ਸਾਮਰਾਜੀ ਸੋਵੀਅਤ ਰੂਸ ਨੂੰ ਨਫ਼ਰਤ ਕਰਦੇ ਹਨ, ਅਤੇ ਕਾਫ਼ੀ ਦੇਸਾਂ ਵਿੱਚ ਇਨਕਲਾਬ ਦੀ

ਅੱਗ ਭੜਕਾਉਣ ਅਤੇ ਸਮਾਜਵਾਦ ਵੱਨੀ ਮਜ਼ਬੂਤ ਕਦਮ ਚੁੱਕਣ ਕਾਰਨ, ਉਸ ਨਾਲ਼ ਜੰਗ ਛੇੜਨ ਦੀਆਂ ਤਿਆਰੀਆਂ ਕਰ ਰਹੇ ਹਨ।

ਹੁਣ ਜਦ ਕਿ ਉਹ ਇਨਕਲਾਬੀ ਰੂਸ ਨੂੰ ਤਬਾਹ ਕਰਨ ਲਈ ਨਿਤਰੇ ਹਨ, ਉਨ੍ਹਾਂ ਦੇ ਆਪਣੇ ਘਰ ਅੱਗ ਲੱਗਣੀ ਸ਼ੁਰੂ ਹੋ ਗਈ ਹੈ। ਤੁਹਾਨੂੰ ਪਤਾ ਕਿਵੇਂ ਇਨਕਲਾਬੀ ਲਹਿਰ ਜਰਮਨੀ ਵਿੱਚ ਫੈਲ ਰਹੀ ਹੈ। ਡੈਨਮਾਰਕ ਵਿੱਚ ਮਜ਼ਦੂਰ ਆਪਣੀ ਸਰਕਾਰ ਨਾਲ਼ ਲੜ ਰਹੇ ਹਨ। ਸਵਿਟਜ਼ਰਲੈਂਡ ਅਤੇ ਹਾਲੈਂਡ ਵਿੱਚ ਇਨਕਲਾਬੀ ਲਹਿਰ ਮਜ਼ਬੂਤ ਹੁੰਦੀ ਜਾ ਰਹੀ ਹੈ। ਇਨ੍ਹਾਂ ਛੋਟੇ ਮੁਲਕਾਂ ਵਿੱਚ ਇਨਕਲਾਬੀ ਲਹਿਰ ਦਾ ਆਪਣੇ ਆਪ ਵਿੱਚ ਕੋਈ ਮਹੱਤਵ ਨਹੀਂ, ਪਰ ਇਸ ਦੀ ਖ਼ਾਸ ਤੌਰ ’ਤੇ ਮਹੱਤਤਾ ਹੈ ਕਿਉਂਜੋ ਇਨ੍ਹਾਂ ਦੇਸਾਂ ਵਿੱਚ ਕੋਈ ਲੜਾਈ ਨਹੀਂ ਸੀ ਹੋਈ, ਅਤੇ ਉਨ੍ਹਾਂ ਦਾ ਢਾਂਚਾ ਅਤਿ ਦਾ ‘ਵਿਧਾਨਕ’ ਜਮਹੂਰੀ ਹੈ। ਜੇਕਰ ਇਨ੍ਹਾਂ ਵਰਗੇ ਦੇਸਾਂ ਵਿੱਚ ਹਿਲਜੁਲ ਹੈ, ਇਸ ਨਾਲ਼ ਸਾਡਾ ਯਕੀਨ ਬਝਦਾ ਹੈ ਕਿ ਇਨਕਲਾਬੀ ਲਹਿਰ (ਤਹਿਰੀਕ) ਸਾਰੀ ਦੁਨੀਆਂ ਵਿੱਚ ਆਪਣੀ ਥਾਂ ਬਣਾ ਰਹੀ ਹੈ।

ਅੱਜ ਤੀਕਰ ਕੋਈ ਹੋਰ ਰੀਪਬਲਿਕ ਇਸ ਕਾਬਿਲ ਨਹੀਂ ਹੋਈ ਕਿ ਔਰਤ ਨੂੰ ਮੁਕਤ ਕਰਵਾ ਸਕੇ। ਸੋਵੀਅਤ ਸਰਕਾਰ ਉਸ ਦੀ ਸਹਾਇਤਾ ਕਰ ਰਹੀ ਹੈ। ਸਾਡਾ ਕਾਜ਼ ਅਜਿੱਤ ਹੈ, ਕਿਉਂਜੋ ਅਜਿੱਤ ਮਿਹਨਤਕਸ਼ ਜਮਾਤ, ਸਾਰੇ ਮੁਲਕਾਂ ਵਿੱਚ ਉੱਠ ਰਹੀ ਹੈ। ਇਹ ਲਹਿਰ ਅਜਿੱਤ ਸਮਾਜਵਾਦੀ ਇਨਕਲਾਬ ਦੇ ਫੈਲਾਓ ਦਾ ਪ੍ਰਤੀਕ ਹੈ।

ਅਖ਼ਬਾਰੀ ਰਿਪੋਰਟ, **ਇਜ਼ਵੇਸਤੀਆ** ਨੰ : 253 ਵਿੱਚ 20 ਨਵੰਬਰ, 1918 ਨੂੰ ਛਪੀ

ਸਮੁੱਚੀਆਂ ਕਿਰਤਾਂ, ਜਿਲਦਾਂ 28 ਸਫੇ 180–82

# ਆਰ. ਸੀ . ਪੀ (ਬੀ.) ਦੇ ਡਰਾਫ਼ਟ ਪ੍ਰੋਗਰਾਮ ਵਿੱਚੋਂ

## ਪ੍ਰੋਗਰਾਮ ਦਾ ਧਰਮ ਸਬੰਧੀ ਭਾਗ

ਧਰਮ ਸਬੰਧੀ, ਆਰ. ਸੀ. ਪੀ. ਦੀ ਨੀਤੀ ਨਿਰੇ ਕਲੀਸਾ ਨੂੰ ਰਾਜ ਤੋਂ ਅਤੇ ਸਕੂਲ ਨੂੰ ਕਲੀਸਾ ਤੋਂ ਨਿਖੇੜਨ ਦੇ ਆਦੇਸ਼ ਜਾਰੀ ਕਰਨ ਤੀਕਰ ਹੀ ਸੀਮਤ ਨਹੀਂ, ਸਗੋਂ ਉਹ ਕਦਮ ਚੁੱਕਣ ਦੀ ਹੈ, ਜਿਨ੍ਹਾਂ ਦਾ ਬੁਰਜੂਆ ਡੈਮੋਕਰੇਟ (ਜਮਹੂਰੀਅਤ ਪਸੰਦ) ਵਾਅਦਾ ਕਰਦੇ ਹਨ, ਪਰ ਦੁਨੀਆਂ ਵਿੱਚ ਕਿਧਰੇ ਵੀ, ਸਰਮਾਏ ਅਤੇ ਧਾਰਮਕ ਪ੍ਰਾਪੇਗੰਡੇ ਵਿਚਕਾਰ ਸੱਚਮੁਚ ਵਿਦਮਾਨ ਕਈ ਅਤੇ ਬਹੁ-ਰੰਗੇ ਸਬੰਧਾਂ ਕਾਰਨ, ਉਹ ਚੁੱਕੇ ਨਹੀਂ ਜਾਂਦੇ।

'ਪਾਰਟੀ' ਦਾ ਉਦੇਸ਼ ਲੁਟ-ਚੋਂਘ ਕਰਨ ਵਾਲ਼ੀਆਂ ਜਮਾਤਾਂ ਅਤੇ ਜਥੇਬੰਦ ਧਾਰਮਕ ਪ੍ਰਾਪੇਗੰਡੇ ਵਿਚਕਾਰ ਸਬੰਧਾਂ ਨੂੰ ਉੱਕਾ ਤਬਾਹ ਕਰਨਾ ਅਤੇ ਧਾਰਮਕ ਪੱਖਪਾਤੀ ਵਿਚਾਰਾਂ ਤੋਂ ਮਿਹਨਤਕਸ਼ਾਂ ਨੂੰ ਅਜ਼ਾਦ ਕਰਾਉਣ ਦਾ ਹੈ। ਇਸ ਮੰਤਵ ਲਈ ਇਸ ਨੂੰ ਬਹੁਤ ਵੱਡੇ ਪੈਮਾਨੇ ਤੇ ਵਿਗਿਆਨਕ ਸਿਖਿਆ ਅਤੇ ਧਰਮ-ਵਿਰੋਧੀ ਪ੍ਰਾਪੇਗੰਡੇ ਦਾ ਪ੍ਰਸਾਰ ਜਥੇਬੰਦ ਕਰਨਾ ਚਾਹੀਦਾ ਹੈ। ਪਰ, ਇਸ ਗੱਲ ਦਾ ਧਿਆਨ ਰੱਖਣਾ ਜ਼ਰੂਰੀ ਹੈ ਕਿ ਰੱਬ ਦੇ ਉਪਾਸ਼ਕਾਂ ਦੇ ਧਾਰਮਕ ਜਜ਼ਬਾਤ ਨੂੰ ਠੇਸ ਲਾਉਣ ਤੋਂ ਪਰਹੇਜ਼ ਕੀਤਾ ਜਾਏ, ਕਿਉਂਜੋ ਉਸ ਨਾਲ਼ ਉਨ੍ਹਾਂ ਦਾ ਧਾਰਮਕ ਕੱਟੜਪੁਣਾ ਵਧੇਗਾ।

ਸਮੁੱਚੀਆਂ ਕਿਰਤਾਂ, ਜਿਲਦ 29
ਸਫ਼ਾ 134

# ਨੌਜਵਾਨ ਲੀਗਾਂ ਦੇ ਕਾਰਜ

## ਰੂਸੀ ਨੌਜਵਾਨ ਕਮਿਊਨਿਸਟ ਲੀਗ ਦੀ ਤੀਜੀ ਸਰਬ-ਰੂਸ ਕਾਂਗਰਸ ਵਿੱਚ ਕੀਤੀ ਤਕਰੀਰ

**ਅਕਤੂਬਰ 2, 1920***

(ਕਾਂਗਰਸ ਦੁਆਰਾ ਲੈਨਿਨ ਦਾ ਜੈਕਾਰਿਆਂ ਤੇ ਪੁਰਜੋਸ਼ ਤਾਲ਼ੀਆਂ ਨਾਲ਼ ਸ਼ਾਨਦਾਰ ਸੁਆਗਤ ਕੀਤਾ ਜਾਂਦਾ ਹੈ)। ਸਾਥੀਓ, ਅੱਜ ਮੈਂ ਨੌਜਵਾਨ ਕਮਿਊਨਿਸਟ ਲੀਗ ਦੇ ਬੁਨਿਆਦੀ ਕਾਰਜਾਂ ਬਾਰੇ ਗੱਲ ਕਰਨੀ ਚਾਹੁੰਦਾ ਹਾਂ, ਅਤੇ ਇਸ ਸਬੰਧੀ ਵੀ, ਕਿ ਸਮਾਜਵਾਦੀ ਰੀਪਬਲਿਕ (ਗਣਰਾਜ) ਵਿੱਚ ਆਮ ਕਰਕੇ ਨੌਜਵਾਨਾਂ ਦੀਆਂ ਜਥੇਬੰਦੀਆਂ ਕਿੱਦਾਂ ਦੀਆਂ ਹੋਣੀਆਂ ਚਾਹੀਦੀਆਂ ਹਨ।

ਇਸ ਸਵਾਲ ਬਾਰੇ ਗੱਲ ਕਰਨੀ ਹੋਰ ਵੀ ਜ਼ਿਆਦਾ ਜ਼ਰੂਰੀ ਹੋ ਜਾਂਦੀ ਹੈ ਕਿਉਂ ਜੋ ਇੱਕ ਤਰ੍ਹਾਂ ਨਾਲ਼ ਇਹ ਕਿਹਾ ਜਾ ਸਕਦਾ ਹੈ ਕਿ ਨੌਜਵਾਨਾਂ ਸਾਹਮਣੇ ਕਮਿਊਨਿਸਟ ਸਮਾਜ ਉਸਾਰਨ ਦਾ ਅਸਲੀ ਮਸਲਾ ਆਏਗਾ। ਕਿਉਂਜੋ ਇਹ ਸਪਸ਼ਟ ਹੈ ਕਿ ਸਰਮਾਏਦਾਰ ਸਮਾਜ ਵਿੱਚ ਪਲ਼ੀ ਮਿਹਨਤਕਸ਼ਾਂ ਦੀ ਪੀੜ੍ਹੀ, ਚੰਗੀ ਤਰ੍ਹਾਂ ਇਹ ਕੰਮ ਨੇਪਰੇ ਚੜ੍ਹਾ ਸਕਦੀ ਹੈ ਕਿ ਲੁਟ-ਚੋਂਘ ਉੱਤੇ ਉਸਰੇ ਪੁਰਾਣੇ ਸਰਮਾਏਦਾਰੀ ਜੀਵਨ-ਢੰਗ ਦੀਆਂ ਬੁਨਿਆਦਾਂ ਨੂੰ ਤਬਾਹ ਕਰ ਦੇਵੇ। ਚੰਗੇਰੀ ਤਰ੍ਹਾਂ, ਇਹ ਸਮਾਜਕ ਪ੍ਰਬੰਧ ਦੀ ਸਿਰਜਣਾ ਦੇ ਕਾਰਜ ਨੇਪਰੇ ਚਾੜ੍ਹ ਸਕੇਗੀ, ਜਿਸ ਨਾਲ਼ ਕਿ ਪ੍ਰੋਲੇਤਾਰੀ ਤੇ ਮਜ਼ਦੂਰ ਜਮਾਤ ਨੂੰ ਸੱਤ੍ਹਾ ਕਾਇਮ ਰੱਖਣ ਤੇ ਪੱਕੀ ਬੁਨਿਆਦ ਤੇ ਕਾਇਮ ਕਰਨ ਵਿੱਚ ਮਦਦ ਮਿਲੇਗੀ, ਜਿਸਨੂੰ ਕਿ ਉਹੋ ਪੀੜ੍ਹੀ ਉਸਾਰ ਸਕਦੀ ਹੈ ਜਿਹੜੀ ਨਵੀਆਂ ਹਾਲਤਾਂ ਵਿੱਚ ਐਸੀ ਅਵਸਥਾ ਵਿੱਚ ਕੰਮ ਕਰਨਾ ਸ਼ੁਰੂ ਕਰ ਰਹੀ ਹੈ, ਜਿਸ ਵਿੱਚ ਮਨੁੱਖ ਹੱਥੋਂ ਮਨੁੱਖ ਦੀ ਲੁੱਟ-ਚੋਂਘ ਉੱਤੇ ਅਧਾਰਤ ਸਬੰਧਾਂ ਦੀ ਹੋਂਦ ਹੁਣ ਨਹੀਂ ਰਹੀ।

ਤੇ ਇਸ ਲਈ, ਨੌਜਵਾਨਾਂ ਸਾਹਮਣੇ ਪਏ ਕਾਰਜਾਂ ਨੂੰ ਇਸ ਕੋਣ ਤੋਂ ਵਿਚਾਰਦਿਆਂ, ਮੈਂ ਇਹ ਜ਼ਰੂਰ ਕਹਾਂਗਾ ਕਿ ਨੌਜਵਾਨਾਂ ਦੇ ਆਮ ਕਰਕੇ, ਤੇ ਨੌਜਵਾਨ ਕਮਿਊਨਿਸਟ ਲੀਗ ਅਤੇ ਸਾਰੀਆਂ ਦੂਜੀਆਂ ਜਥੇਬੰਦੀਆਂ ਦੇ ਖਾਸ ਤੌਰ ’ਤੇ ਕਾਰਜਾਂ ਦਾ ਸਾਰ ਇੱਕੋ ਸ਼ਬਦ ਵਿੱਚ ਦਿੱਤਾ ਜਾ ਸਕਦਾ : ਸਿੱਖੋ।

ਨਿਰਸੰਦੇਹ, ਇਹ ਨਿਰਾ ‘ਇੱਕੋ ਸ਼ਬਦ’ ਹੈ। ਇਹ ਮੁੱਖ ਅਤੇ ਅਤਿ ਜ਼ਰੂਰੀ ਸਵਾਲਾਂ ਦਾ ਜਵਾਬ ਨਹੀਂ ਦਿੰਦਾ : ਕੀ ਸਿਖੀਏ ਤੇ ਕਿਵੇਂ ਸਿਖੀਏ ? ਤੇ ਮੁਕਦੀ ਗੱਲ ਇਹ ਕਿ ਪੁਰਾਣੇ, ਸਰਮਾਏਦਾਰਾ ਸਮਾਜ ਦੀ ਕਾਇਆ-ਪਲਟ ਨਾਲ਼ ਨਵੀਆਂ ਪੀੜ੍ਹੀਆਂ ਦੀ, ਜਿਹੜੀਆਂ ਕਿ

---

* ਰੂਸੀ ਨੌਜਵਾਨ ਕਮਿਊਨਿਸਟ ਲੀਗ ਦੀ ਤੀਜੀ ਸਰਬ-ਰੂਸ ਕਾਂਗਰਸ ਮਾਸਕੋ ਵਿਖੇ 2-10 ਅਕਤੂਬਰ, 1920 ਹੋਈ। 600 ਡੈਲੀਗੇਟ ਸ਼ਾਮਲ ਹੋਏ।

ਕਮਿਊਨਿਸਟ ਸਮਾਜ ਸਿਰਜਣਗੀਆਂ, ਪਾਲਣ-ਪੋਸ਼ਣ, ਸਿਖਲਾਈ ਤੇ ਵਿੱਦਿਆ ਪੁਰਾਣੀਆਂ ਲੀਹਾਂ ਉੱਪਰ ਨਹੀਂ ਚਲਾਈ ਜਾ ਸਕਦੀ। ਨੌਜਵਾਨਾਂ ਨੂੰ ਪੜ੍ਹਾਉਣ, ਸਿਖਾਉਣ ਤੇ ਵਿੱਦਿਆ ਦੇਣ ਦਾ ਕੰਮ ਉਸ ਸਮੱਗਰੀ ਤੋਂ ਸ਼ੁਰੂ ਹੋਣਾ ਚਾਹੀਦਾ ਹੈ, ਜੋ ਪੁਰਾਣੇ ਸਮਾਜ ਨੇ ਸਾਡੇ ਲਈ ਛੱਡੀ ਹੈ। ਅਸੀਂ ਸਮੁਚੇ ਗਿਆਨ, ਜਥੇਬੰਦੀਆਂ ਤੇ ਸੰਸਥਾਵਾਂ ਦੇ ਅਧਾਰ ’ਤੇ ਹੀ ਪੁਰਾਣੇ ਸਮਾਜ ਦੁਆਰਾ ਸਾਡੇ ਲਈ ਛੱਡੀਆਂ ਮਨੁੱਖੀ ਤਾਕਤਾਂ ਅਤੇ ਸਾਧਨਾਂ ਦੇ ਭੰਡਾਰਾਂ ਨੂੰ ਵਰਤ ਕੇ ਕਮਿਊਨਿਜ਼ਮ ਉਸਾਰ ਸਕਦੇ ਹਾਂ। ਨੌਜਵਾਨਾਂ ਦੀ ਪੜ੍ਹਾਈ, ਸੰਗਠਨ ਤੇ ਸਿਖਲਾਈ ਨੂੰ, ਬੁਨਿਆਦੀ ਤੌਰ ’ਤੇ ਮੁੜ ਢਾਲਣ ਨਾਲ਼ ਹੀ ਅਸੀਂ ਇਹ ਯਕੀਨੀ ਬਣਾ ਸਕਾਂਗੇ ਕਿ ਜਵਾਨ ਪੀੜ੍ਹੀ ਦੇ ਯਤਨਾਂ ਸਦਕਾ ਅਜਿਹੇ ਸਮਾਜ ਦੀ ਸਿਰਜਣਾ ਹੋਵੇ ਜੋ ਪੁਰਾਣੇ ਸਮਾਜ ਵਰਗਾ ਨਾ ਹੋਵੇ, ਭਾਵ ਜਿਨ੍ਹਾਂ ਨਾਲ਼ ਕਮਿਊਨਿਸਟ ਸਮਾਜ ਦੀ ਸਿਰਜਣਾ ਹੋਵੇ। ਇਸ ਲਈ ਸਾਨੂੰ ਇਸ ਸਵਾਲ ਨੂੰ ਵਿਸਥਾਰ ਵਿੱਚ ਲੈਣਾ ਚਾਹੀਦਾ ਹੈ ਕਿ ਨੌਜਵਾਨ ਆਪਣੇ ਕਮਿਊਨਿਸਟ ਹੋਣ ਨੂੰ ਸਹੀ ਸਾਬਤ ਕਰਨਾ ਚਾਹੁੰਦੇ ਹੋਣ ਤਦ ਉਨ੍ਹਾਂ ਨੂੰ ਅਸੀਂ ਕੀ ਪੜ੍ਹਾਈਏ, ਤੇ ਉਹ ਇਹ ਕਿਵੇਂ ਸਿੱਖਣ, ਅਤੇ ਓਹਨਾਂ ਨੂੰ ਕਿਵੇਂ ਸਿਖਲਾਈ ਦਿਤੀ ਜਾਏ ਤਾਂ ਕਿ ਜੋ ਕੁਝ ਅਸੀਂ ਵਿੱਢਿਆ ਹੈ ਉਹ ਉਸ ਨੂੰ ਪੂਰਾ ਕਰਨ ਅਖੀਰ ਤੀਕਰ ਨੇਪਰੇ ਚਾੜ੍ਹਨ ਦੇ ਕਾਬਲ ਹੋ ਸਕਣ।

ਮੈਂ ਇਹ ਜ਼ਰੂਰ ਕਹਾਂਗਾ ਕਿ ਪਹਿਲਾਂ ਤੇ ਸਭ ਤੋਂ ਵੱਧ ਕੁਦਰਤੀ ਜਵਾਬ ਇਹ ਲੱਗੇਗਾ ਕਿ, ਨੌਜਵਾਨ ਲੀਗ, ਤੇ ਆਮ ਕਰਕੇ ਨੌਜਵਾਨ ਜਿਹੜੇ ਕਮਿਊਨਿਜ਼ਮ ਵੱਲ ਵਧਣਾ ਚਾਹੁੰਦੇ ਕਿ ਕਮਿਊਨਿਜ਼ਮ ਸਿੱਖਣ।

ਪਰ ਇਹ ਜਵਾਬ— ‘ਕਮਿਊਨਿਜ਼ਮ ਸਿੱਖਣ’— ਬਹੁਤ ਆਮ ਜਿਹਾ ਹੈ। ਕਮਿਊਨਿਜ਼ਮ ਸਿੱਖਣ ਲਈ ਸਾਨੂੰ ਕਿਹੜੀ ਚੀਜ਼ ਲੋੜੀਂਦੀ ਹੈ ? ਸਧਾਰਨ ਗਿਆਨ ਦੇ ਸਮੂਹ ਵਿੱਚੋਂ ਕਿਹੜੀ ਚੀਜ਼ ਨਿਖ਼ੇੜ ਕੇ ਵੱਖ ਕੀਤੀ ਜਾਏ ਤਾਂ ਜੋ ਕਮਿਊਨਿਜ਼ਮ ਦਾ ਗਿਆਨ ਪ੍ਰਾਪਤ ਕੀਤਾ ਜਾ ਸਕੇ ? ਇਥੇ ਕਈ ਖਤਰੇ ਉਠ ਖੜੇ ਹੁੰਦੇ ਹਨ, ਜੋ ਅਕਸਰ ਉਦੋਂ ਸਾਮ੍ਹਣੇ ਆਉਂਦੇ ਹਨ ਜਦੋਂ ਵੀ ਕਮਿਊਨਿਜ਼ਮ ਸਿੱਖਣ ਦਾ ਢੰਗ ਨਾਲ਼ ਪੇਸ਼ ਕੀਤਾ ਜਾਂਦਾ ਹੈ, ਜਾਂ ਇਸ ਦਾ ਅਰਥ ਬਹੁਤ ਹੀ ਇੱਕਪਾਸੜ ਜਿਹੇ ਢੰਗ ਨਾਲ਼ ਲਿਆ ਜਾਂਦਾ ਹੈ।

ਕੁਦਰਤੀ ਤੌਰ ’ਤੇ ਪਹਿਲਾਂ ਦਿਮਾਗ ਵਿੱਚ ਇਹ ਆਉਂਦਾ ਹੈ ਕਿ ਕਮਿਊਨਿਜ਼ਮ ਸਿੱਖਣ ਦਾ ਮਤਲਬ ਉਸ ਸਾਰੇ ਗਿਆਨ ਨੂੰ ਆਪਣੇ ਅੰਦਰ ਪੁਚਾਉਣਾ ਹੈ, ਜੋ ਕਮਿਊਨਿਸਟ ਪਾਠ ਪੁਸਤਕਾਂ, ਪੈਮਫਲੈਟਾਂ ਤੇ ਕਿਤਾਬਾਂ ਵਿੱਚ ਪੇਸ਼ ਕੀਤਾ ਗਿਆ ਹੈ, ਪਰ ਕਮਿਊਨਿਜ਼ਮ ਦੀ ਪੜ੍ਹਾਈ ਦੀ ਅਜਿਹੀ ਪ੍ਰਿਭਾਸ਼ਾ ਬਹੁਤ ਹੀ ਕੱਚ-ਘਰੜ ਤੇ ਅਧੂਰੀ ਹੋਵੇਗੀ। ਜੇ ਕਮਿਊਨਿਜ਼ਮ ਦੀ ਪੜ੍ਹਾਈ ਦਾ ਅਰਥ ਉਹੀ ਕੁਝ ਪਚਾਉਣ ਤੋਂ ਹੁੰਦਾ ਜੋ ਕੁਝ ਕਮਿਊਨਿਸਟ ਕਿਤਾਬਾਂ ਤੇ ਪੈਂਫਲਟਾਂ ਵਿੱਚ ਦਿੱਤਾ ਗਿਆ ਹੈ, ਤਦ ਸਾਨੂੰ ਸਹਿਜੇ ਹੀ ਕਿਤਾਬੀ- ਜਾਦੂਗਰ ਜਾਂ ਗਪੋੜ-ਪੱਖ ਮਿਲ ਜਾਂਦੇ, ਤੇ ਇਸ ਦਾ ਸਾਨੂੰ ਆਮ ਤੌਰ ’ਤੇ ਨੁਕਸਾਨ ਹੀ ਹੁੰਦਾ, ਕਿਉਂਜੋ ਅਜਿਹੇ ਲੋਕ, ਜੋ ਕੁਝ ਕਮਿਊਨਿਸਟ ਕਿਤਾਬਾਂ ਤੇ ਪੈਂਫਲੈਟਾਂ ਵਿੱਚ ਦਿਤਾ ਗਿਆ ਹੈ, ਉਸ ਨੂੰ ਰੱਟਾ ਲਗਾਉਣ ਮਗਰੋਂ ਗਿਆਨ ਦੀ ਤੇ ਵੱਖੋ ਵੱਖਰੀਆਂ ਸ਼ਾਖਾਂ ਨੂੰ ਮੇਲਣ ਤੋਂ ਅਸਮਰੱਥ ਰਹਿਣਗੇ, ਤੇ ਉਸ ਢੰਗ ਨਾਲ਼ ਕੰਮ ਕਰਨ ਦੇ ਸਮਰੱਥ ਨਹੀਂ ਹੋਣਗੇ, ਜਿਸ ਦੀ ਕਮਿਊਨਿਜ਼ਮ

ਸੱਚਮੁਚ ਮੰਗ ਕਰਦਾ ਹੈ।

ਪੁਰਾਣੇ ਸਰਮਾਏਦਾਰਾਨਾ ਸਮਾਜ ਨੇ ਸਾਡੇ ਲਈ ਇੱਕ ਸਭ ਤੋਂ ਵੱਡੀ ਬੁਰਾਈ ਅਤੇ ਬਦਨਸੀਬੀ ਜਿਹੜੀ ਛੱਡੀ ਹੈ, ਉਹ ਪੁਸਤਕਾਂ ਤੇ ਅਮਲੀ ਜੀਵਨ ਵਿਚਕਾਰ ਪੂਰਨ ਪਾੜਾ ਹੈ। ਸਾਡੇ ਕੋਲ ਅਜਿਹੀਆਂ ਕਿਤਾਬਾਂ ਮੌਜੂਦ ਹਨ ਜਿਹੜੀਆਂ ਸਭ ਕਾਸੇ ਦੀ ਚੰਗੇ ਤੋਂ ਚੰਗੇ ਸੰਭਵ ਢੰਗ ਨਾਲ਼ ਵਿਆਖਿਆ ਕਰਦੀਆਂ ਹਨ, ਪਰ ਬਹੁਤੀਆਂ ਹਾਲਤਾਂ ਵਿੱਚ ਇਨ੍ਹਾਂ ਪੁਸਤਕਾਂ ਵਿੱਚ ਅਤਿ ਹਾਨੀਕਾਰਕ ਤੇ ਦੰਭ-ਭਰਪੂਰ ਝੂਠ ਪੇਸ਼ ਕੀਤੇ ਗਏ ਹੁੰਦੇ ਹਨ, ਤੇ ਸਰਮਾਏਦਾਰਾਨਾ ਸਮਾਜ ਦਾ ਗਲਤ ਵਰਨਣ ਦਿੱਤਾ ਗਿਆ ਹੁੰਦਾ ਹੈ।

ਇਸ ਕਰਕੇ ਕਮਿਊਨਿਜ਼ਮ ਬਾਰੇ ਨਿਰੇ ਕਿਤਾਬੀ ਗਿਆਨ ਨੂੰ ਹੀ ਇਕੱਤਰ ਕਰਨਾ ਤੇ ਪੁਚਾਉਣਾ ਸਭ ਤੋਂ ਵੱਡੀ ਗਲਤੀ ਹੋਵੇਗੀ। ਹੁਣ ਸਾਡੀਆਂ ਤਕਰੀਰਾਂ ਤੇ ਲੇਖ, ਜੋ ਕੁਝ ਕਮਿਊਨਿਜ਼ਮ ਬਾਰੇ ਕਿਹਾ ਜਾਂਦਾ ਰਿਹਾ ਹੈ, ਉਹੋ ਕੁਝ ਹੀ ਨਹੀਂ ਦੁਹਰਾਈ ਜਾਂਦੇ, ਕਿਉਂਜੋ ਸਾਡੀਆਂ ਤਕਰੀਰਾਂ ਤੇ ਲੇਖ ਸਾਰੇ ਖੇਤਰਾਂ ਵਿੱਚ ਸਾਡੇ ਰੋਜ਼ਾਨਾ ਕੰਮ ਨਾਲ਼ ਜੁੜੇ ਹੋਏ ਹਨ। ਅਮਲ (ਕੰਮ) ਤੋਂ ਬਿਨਾਂ ਤੇ ਘੋਲ਼ ਤੋਂ ਬਿਨਾਂ ਕਮਿਊਨਿਸਟ ਪੈਂਫਲਟ ਤੇ ਰਚਨਾਵਾਂ ਤੋਂ ਹਾਸਲ ਕੀਤਾ ਕਮਿਊਨਿਜ਼ਮ ਦਾ ਕਿਤਾਬੀ ਗਿਆਨ ਬਿਲਕੁਲ ਕੌਡੀ ਮੁੱਲ ਦਾ ਨਹੀਂ, ਕਿਉਂ ਜੋ ਇਸ ਨਾਲ਼ ਸਿਧਾਂਤ ਤੇ ਅਮਲ ਵਿਚਲਾ ਪੁਰਾਣਾ ਵਖਰੇਵਾਂ, ਪੁਰਾਣਾ ਪਾੜਾ ਜਾਰੀ ਰਹੇਗਾ ਜੋ ਕਿ ਪੁਰਾਣੇ, ਬੁਰਜੂਆ ਸਮਾਜ ਦਾ ਸਭ ਤੋਂ ਵੱਧ ਹਾਨੀਕਾਰਕ ਲੱਛਣ ਸੀ।

ਸਿਰਫ ਕਮਿਊਨਿਸਟ ਨਾਅਰਿਆਂ ਨੂੰ ਰਚਾਉਣ ਵਿੱਚ ਜੁਟ ਜਾਣਾ ਹੋਰ ਵੀ ਖਤਰਨਾਕ ਹੋਏਗਾ। ਜੇ ਅਸੀਂ ਵੇਲ਼ੇ ਸਿਰ ਮਹਿਸੂਸ ਨਾਂਹ ਕਰੀਏ ਤੇ ਜੇ ਅਸੀਂ ਆਪਣੇ ਸਾਰੇ ਯਤਨ ਇਸ ਖਤਰੇ ਨੂੰ ਟਾਲਣ 'ਤੇ ਨਾ ਲਾਈਏ, ਤਦ ਪੰਜ ਜਾਂ ਦਸ ਲੱਖ ਨੌਜਵਾਨ ਕੁੜੀਆਂ ਮੁੰਡਿਆਂ ਨੇ, ਜਿਨ੍ਹਾਂ ਇਸ ਤਰ੍ਹਾਂ ਕਮਿਊਨਿਜ਼ਮ ਦੀ ਪੜ੍ਹਾਈ ਕਰਨ ਪਿਛੋਂ ਆਪਣੇ ਆਪ ਨੂੰ ਕਮਿਊਨਿਸਟ ਕਹਿਣਾ ਹੈ, ਕਮਿਊਨਿਜ਼ਮ ਦੇ ਉਦੇਸ਼ ਨੂੰ ਭਾਰੀ ਨੁਕਸਾਨ ਪਹੁੰਚਾਉਣਾ ਹੈ।

ਸਵਾਲ ਪੈਦਾ ਹੁੰਦਾ ਹੈ : ਕਮਿਊਨਿਜ਼ਮ ਦੀ ਪੜ੍ਹਾਈ ਲਈ ਇਸ ਸਭ ਕਾਸੇ ਨੂੰ ਕਿਵੇਂ ਖਪਾਇਆ (ਮਿਲਾਇਆ) ਜਾਏ ? ਪੁਰਾਣੇ ਸਕੂਲਾਂ ਤੋਂ ਪਰਾਣੇ ਢੰਗ ਦੇ ਵਿਗਿਆਨ ਤੋਂ ਸਾਨੂੰ ਕੀ ਹਾਸਲ ਕਰਨਾ ਚਾਹੀਦਾ ਹੈ ? ਪੁਰਾਣੀ ਕਿਸਮ ਦੇ ਸਕੂਲ ਦਾ ਇਹ ਐਲਾਨਿਆ ਨਿਸ਼ਾਨਾ ਸੀ ਕਿ ਸਰਬੰਗੀ ਵਿਦਿਆ ਵਾਲ਼ੇ ਆਦਮੀ ਪੈਦਾ ਕੀਤੇ ਜਾਣ, ਆਮ ਕਰਕੇ ਵਿਗਿਆਨਾਂ ਦੀ ਪੜ੍ਹਾਈ ਕਰਾਈ ਜਾਏ। ਸਾਨੂੰ ਪਤੈ ਕਿ ਇਹ ਉੱਕਾ ਝੂਠ ਸੀ, ਕਿਉਂਕਿ ਸਾਰਾ ਸਮਾਜ ਲੋਕਾਂ ਦੀ ਜਮਾਤ ਵਿੱਚ, ਲੋਟੂਆਂ ਤੇ ਦਬੇ-ਕੁਚਲਿਆਂ ਵਿਚਕਾਰ ਵੰਡ ਉੱਪਰ ਅਧਾਰ 'ਤੇ ਕਾਇਮ ਰੱਖਿਆ ਜਾਂਦਾ ਸੀ। ਕਿਉਂਜੋ ਪੁਰਾਣੇ ਸਕੂਲ ਪੂਰੀ ਤਰਾਂ ਜਮਾਤੀ ਭਾਵਨਾ ਨਾਲ਼ ਭਰੇ ਹੋਏ ਹੁੰਦੇ ਸਨ, ਇਸ ਲਈ ਕੁਦਰਤੀ ਤੌਰ 'ਤੇ, ਉਹ ਸਿਰਫ ਬੁਰਜੂਆਜ਼ੀ ਦੇ ਬੱਚਿਆਂ ਨੂੰ ਹੀ ਗਿਆਨ ਦਿੰਦੇ ਸਨ। ਹਰੇਕ ਸ਼ਬਦ ਨੂੰ ਬੁਰਜੂਆਜ਼ੀ ਦੇ ਹਿਤਾਂ ਖਾਤਰ ਵਿਗਾੜਿਆ ਜਾਂਦਾ ਸੀ। ਇਹਨਾਂ ਸਕੂਲਾਂ ਵਿੱਚ ਮਜ਼ਦੂਰਾਂ ਤੇ ਕਿਸਾਨਾਂ ਦੀ ਜਵਾਨ ਪੀੜੀ ਨੂੰ ਏਨੀ ਵਿੱਦਿਆ ਪ੍ਰਦਾਨ ਨਹੀਂ ਸੀ ਕੀਤੀ ਜਾਂਦੀ, ਜਿੰਨੀ ਕਿ ਉਨਾਂ ਨੂੰ ਬੁਰਜੁਆਜ਼ੀ ਦੇ ਹਿਤਾਂ ਵਿੱਚ ਕਵਾਇਦ ਕਰਵਾਈ ਜਾਂਦੀ ਸੀ। ਉਨ੍ਹਾਂ ਨੂੰ ਇਸ ਢੰਗ ਦੀ ਸਿਖਲਾਈ ਦਿਤੀ ਜਾਂਦੀ ਸੀ

ਕਿ ਉਹ ਬੁਰਜੁਆਜ਼ੀ ਦੇ ਲਾਭਦਾਇਕ ਨੌਕਰ ਬਣ ਸਕਣ ਇਸਦੇ ਅਮਨ ਚੈਨ 'ਚ ਵਿਘਣ ਪਾਉਣ ਬਿਨਾਂ, ਇਸ ਲਈ ਮੁਨਾਫਾ ਪੈਦਾ ਕਰ ਸਕਣ। ਇਹੀ ਕਾਰਨ ਹੈ ਕਿ ਪੁਰਾਣੇ ਢੰਗ ਦੇ ਸਕੂਲਾਂ ਨੂੰ ਰੱਦ ਕਰਦਿਆਂ, ਅਸੀਂ ਆਪਣਾ ਕਰਤੱਵ ਬਣਾ ਲਿਆ ਹੈ ਕਿ ਉਨ੍ਹਾਂ ਤੋਂ ਕੇਵਲ ਉਹੀ ਕੁਝ ਲਿਆ ਜਾਵੇ; ਜਿਸਦੀ ਸਾਨੂੰ ਅਸਲੀ ਕਮਿਊਨਿਸਟ ਵਿੱਦਿਆ ਵਾਸਤੇ ਲੋੜ ਹੈ।

ਇਸ ਨਾਲ਼ ਮੈਂ ਉਹਨਾਂ ਤੁਹਮਤਾਂ ਤੇ ਦੋਸ਼ਾਂ ਵੱਲ ਆਉਂਦੇ ਹਾਂ, ਜੋ ਪੁਰਾਣੇ ਸਕੂਲਾਂ ਉੱਪਰ ਲਾਏ ਜਾਂਦੇ ਨਿਰੰਤਰ ਸੁਣੀਂਦੇ ਹਨ, ਤੇ ਜਿਹੜੇ ਆਮ ਤੌਰ 'ਤੇ ਉੱਕਾ ਗਲਤ ਸਿਟਿਆਂ ਵੱਲ ਲੈ ਜਾਂਦੇ ਹਨ। ਇਹ ਕਿਹਾ ਜਾਂਦਾ ਹੈ ਕਿ ਪੁਰਾਣਾ ਸਕੂਲ ਨਿਰੋਲ ਕਿਤਾਬੀ ਪੜ੍ਹਾਈ ਦਾ, ਲਗਾਤਾਰ ਕਵਾਇਦ ਕਰਾਉਣ ਤੇ ਪੀਹਣ ਪਾਉਣ ਦਾ ਸਕੂਲ ਸੀ। ਇਹ ਸੱਚ ਹੈ, ਪਰ ਸਾਨੂੰ ਇਹ ਫਰਕ ਜ਼ਰੂਰ ਕਰਨਾ ਚਾਹੀਦਾ ਹੈ ਕਿ ਪੁਰਾਣੇ ਸਕੂਲਾਂ ਵਿੱਚ ਭੈੜਾ ਕੀ ਸੀ, ਤੇ ਸਾਡੇ ਲਈ ਲਾਭਕਾਰੀ ਕੀ ਹੈ, ਤੇ ਸਾਨੂੰ ਉਹ ਕੁਝ ਚੁਨਣ ਦੇ ਕਾਬਿਲ ਹੋਣਾ ਚਾਹੀਦਾ ਹੈ, ਜੋ ਕੁਝ ਕਿ ਕਮਿਊਨਿਜ਼ਮ ਲਈ ਜ਼ਰੂਰੀ ਹੈ।

ਪੁਰਾਣੇ ਸਕੂਲ ਨਿਰੋਲ ਕਿਤਾਬੀ ਪੜ੍ਹਾਈ ਪ੍ਰਦਾਨ ਕਰਦੇ ਸਨ, ਉਹ ਆਪਣੇ ਵਿਦਿਆਰਥੀਆਂ ਨੂੰ ਕਿੰਨਾ ਸਾਰਾ ਫਜ਼ੂਲ, ਫਾਲਤੂ ਤੇ ਬਾਂਝ ਗਿਆਨ ਹਜ਼ਮ ਕਰਨ ਲਈ ਮਜਬੂਰ ਕਰਦੇ ਸਨ, ਜਿਹੜਾ ਦਿਮਾਗ ਵਿੱਚ ਕਈ ਕੁਝ ਰਲ਼-ਗਡ ਕਰਦਾ ਸੀ, ਅਤੇ ਜਵਾਨ ਪੀੜ੍ਹੀ ਨੂੰ ਇੱਕੋ ਸਾਂਚੇ ਵਿੱਚ ਢਾਲ਼ ਕੇ ਸਿਕੇਬੰਦ ਦਫਤਰਸ਼ਾਹਾਂ ਵਿੱਚ ਬਦਲ ਦਿੰਦਾ ਸੀ। ਪਰ ਜੇ ਤੁਸੀਂ ਇਹ ਸਿੱਟਾ ਕੱਢਣ ਦਾ ਯਤਨ ਕਰੋ ਕਿ ਮਨੁੱਖਤਾ ਵੱਲੋਂ ਇਕਤ੍ਰ ਕੀਤੀ ਗਿਆਨ ਦੀ ਦੌਲਤ ਨੂੰ ਹਜ਼ਮ ਕਰਨ ਤੋਂ ਬਿਨਾਂ ਕੋਈ ਕਮਿਊਨਿਸਟ ਬਣ ਸਕਦਾ ਹੈ, ਤਦ ਇਹ ਗੱਲ ਇੱਕ ਬੱਜਰ ਗਲਤੀ ਕਰਨ ਦੇ ਨਿਆਈਂ ਹੋਵੇਗੀ ਇਹ ਸੋਚਣਾ ਗ਼ਲਤ ਹੋਵੇਗਾ ਕਿ ਗਿਆਨ ਦੇ ਉਸ ਸਮੂਹ ਨੂੰ ਪ੍ਰਾਪਤ ਕਰਨ ਤੋਂ ਬਿਨਾਂ, ਜਿਸਦਾ ਕਿ ਕਮਿਊਨਿਜ਼ਮ ਖੁਦ ਨਤੀਜਾ ਹੈ, ਕਮਿਊਨਿਸਟ ਸਾਇੰਸ ਦੇ ਨਤੀਜਿਆਂ ਨੂੰ ਜਾਨਣਾ ਕਾਫੀ ਹੈ। ਮਾਰਕਸਵਾਦ ਇੱਕ ਸਵਾਲ ਹੈ ਜਿਸਤੋਂ ਪਤਾ ਲਗਦਾ ਹੈ ਕਿ ਕਿਵੇਂ ਕਮਿਊਨਿਜ਼ਮ ਮਨੁੱਖੀ ਗਿਆਨ ਦੇ ਸਮੁੱਚ ਵਿੱਚੋਂ ਪੈਦਾ ਹੋਇਆ।

ਤੁਸੀਂ ਪੜ੍ਹਿਆ ਤੇ ਸੁਣਿਆ ਹੈ ਕਿ ਕਮਿਊਨਿਜ਼ਮ ਸਿਧਾਂਤ— ਮੁੱਖ ਤੌਰ 'ਤੇ ਮਾਰਕਸ ਦੁਆਰਾ ਸਿਰਜਿਆ ਗਿਆ ਕਮਿਊਨਿਜ਼ਮ ਦਾ ਵਿਗਿਆਨ, ਇਹ ਮਾਰਕਸਵਾਦੀ ਸਿਧਾਂਤ- ਉਨ੍ਹੀਵੀਂ ਸਦੀ ਦੇ ਇੱਕੋ ਸਮਾਜਵਾਦੀਆਂ ਦਾ ਕੰਮ ਨਹੀਂ ਰਿਹਾ, ਭਾਵੇਂ ਕਿ ਉਹ ਇੱਕ ਪ੍ਰਤਿਭਾਸ਼ੀਲ ਮਨੁੱਖ ਸੀ, ਤੇ ਇਹ ਦੁਨੀਆਂ ਭਰ ਦੇ ਲੱਖਾਂ, ਕਰੋੜਾਂ ਪ੍ਰੋਲੇਤਾਰੀਆਂ ਦਾ ਸਿਧਾਂਤ ਬਣ ਗਿਆ ਹੈ, ਜਿਹੜੇ ਸਰਮਾਏਦਾਰੀ ਵਿਰੁੱਧ ਆਪਣੇ ਘੋਲ਼ ਵਿੱਚ ਇਸ ਨੂੰ ਲਾਗੂ ਕਰ ਰਹੇ ਹਨ। ਜੇ ਤੁਸੀਂ ਇਹ ਪੁੱਛੋ ਕਿ ਮਾਰਕਸ ਦੀ ਸਿੱਖਿਆ ਕਿਉਂ ਸਭ ਤੋਂ ਵੱਧ ਇਨਕਲਾਬੀ ਜਮਾਤ ਦੇ ਲੱਖਾਂ, ਕਰੋੜਾਂ ਬੰਦਿਆਂ ਦੇ ਦਿਲਾਂ ਨੂੰ ਜਿੱਤ ਸਕੀ ਹੈ, ਤਾਂ ਤੁਹਾਨੂੰ ਸਿਰਫ ਇੱਕ ਜਵਾਬ ਮਿਲੇਗਾ : ਇਸ ਦਾ ਕਾਰਨ ਇਹ ਹੈ ਕਿ ਮਾਰਕਸ ਨੇ ਆਪਣੇ ਕੰਮ ਨੂੰ ਸਰਮਾਏਦਾਰੀ ਅਧੀਨ ਪ੍ਰਾਪਤ ਕੀਤੇ ਮਨੁੱਖੀ ਗਿਆਨ ਦੀਆਂ ਪੱਕੀਆਂ ਬੁਨਿਆਦਾਂ ਉੱਤੇ ਟਿਕਾਇਆ। ਮਨੁੱਖੀ ਸਮਾਜ ਦੇ ਵਿਕਾਸ ਉੱਤੇ ਲਾਗੂ ਹੁੰਦੇ ਕਨੂੰਨਾਂ ਦਾ ਅਧਿਐਨ ਕਰਨ ਤੋਂ ਪਿਛੋਂ, ਮਾਰਕਸ

ਨੇ ਸਰਮਾਏਦਾਰੀ ਦੇ ਕਮਿਊਨਿਜ਼ਮ ਵੱਲ ਦੀ ਵਿਕਾਸ ਦੀ ਅਟੱਲਤਾ ਨੂੰ ਸਮਝ ਲਿਆ। ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਉਸ ਨੇ ਇਹ ਗੱਲ ਇਸ ਸਰਮਾਏਦਾਰਾਨਾ ਸਮਾਜ ਦੇ ਬੇਹੱਦ ਸ਼ੁੱਧਤਾਈ ਵਾਲ਼ੇ, ਵਿਸਤ੍ਰਿਤ ਤੇ ਡੂੰਘੇ ਅਧਿਐਨ ਦੇ ਇੱਕੋ ਇੱਕ ਅਧਾਰ ਉੱਤੇ, ਉਸ ਤੋਂ ਪਹਿਲਾਂ ਦੇ ਵਿਗਿਆਨ ਨੇ ਜੋ ਕੁਝ ਪੈਦਾ ਕੀਤਾ ਸੀ, ਉਸ ਨੂੰ ਹਜ਼ਮ ਕਰਨ ਨਾਲ਼ ਇਹ ਗੱਲ ਸਾਬਤ ਕੀਤੀ। ਜੋ ਕੁਝ ਵੀ ਮਨੁੱਖੀ ਸਮਾਜ ਦੁਆਰਾ ਸਿਰਜਿਆ ਗਿਆ ਹੋਇਆ ਸੀ, ਬਿਨਾਂ ਇੱਕ ਵੀ ਵੇਰਵੇ ਨੂੰ ਅੱਖੋਂ ਉਹਲੇ ਕਰਨ ਦੇ, ਉਸ ਨੇ ਸਭ ਕੁਝ ਨੂੰ ਅਲੋਚਨਾਤਮਕ ਢੰਗ ਨਾਲ਼ ਨਵਾਂ-ਰੂਪ ਪ੍ਰਦਾਨ ਕੀਤਾ। ਜੋ ਕੁਝ ਵੀ ਮਨੁੱਖੀ ਚਿੰਤਨ ਨੇ ਸਿਰਜਿਆ ਹੋਇਆ ਸੀ, ਉਸ ਨੇ ਉਸ ਉੱਪਰ ਮੁੜ ਵਿਚਾਰ ਕੀਤੀ, ਇਸ ਨੂੰ ਅਲੋਚਨਾ ਦਾ ਵਿਸ਼ਾ ਬਣਾਇਆ ਅਤੇ ਸਭ ਕੁਝ ਨੂੰ ਮਜ਼ਦੂਰ ਜਮਾਤ ਦੀ ਲਹਿਰ ਉੱਪਰ ਅਜ਼ਮਾਇਆ, ਤੇ ਇਸ ਤੋਂ ਉਹ ਸਿੱਟੇ ਸੂਤਰਬੱਧ ਕੀਤੇ ਜਿਹੜੇ ਬੁਰਜੂਆ ਹੱਦਾਂ ਅੰਦਰ ਘਿਰੇ ਹੋਏ ਜਾਂ ਬੁਰਜੂਆ ਤੁਅੱਸਬਾਂ ਨਾਲ਼ ਬੱਝੇ ਲੋਕ ਨਹੀਂ ਸਨ ਕੱਢ ਸਕਦੇ।

ਸਾਨੂੰ ਇਹ ਗੱਲ ਧਿਆਨ ਵਿੱਚ ਰੱਖਣੀ ਚਾਹੀਦੀ ਹੈ, ਜਦੋਂ ਅਸੀਂ ਮਿਸਾਲ ਵਜੋਂ ਪ੍ਰੋਲੇਤਾਰੀ ਸੱਭਿਆਚਾਰ ਦੀ ਗੱਲ ਕਰਦੇ ਹਾਂ ਅਸੀਂ ਉਦੋਂ ਤੀਕਰ ਇਹ ਮਸਲਾ ਹੱਲ ਨਹੀਂ ਕਰ ਸਕਾਂਗੇ, ਜਦ ਤੀਕਰ ਅਸੀਂ ਸਪਸ਼ਟ ਤੌਰ 'ਤੇ ਇਹ ਨਹੀਂ ਸਮਝ ਲੈਂਦੇ ਕਿ ਮਨੁੱਖਤਾ ਦੇ ਸਮੁੱਚੇ ਵਿਕਾਸ ਦੁਆਰਾ ਸਿਰਜੇ ਗਏ ਸੱਭਿਆਚਾਰ ਦਾ ਸਹੀ ਸਹੀ ਗਿਆਨ ਤੇ ਉਸ ਦੀ ਤਬਦੀਲੀ ਹੀ ਸਾਨੂੰ ਪ੍ਰੋਲੇਤਾਰੀ ਸੱਭਿਆਚਾਰ ਸਿਰਜਣ ਦੇ ਯੋਗ ਬਣਾਏਗੀ। ਪ੍ਰੋਲੇਤਾਰੀ ਸੱਭਿਆਚਾਰ ਅਸਮਾਨੋਂ ਨਹੀਂ ਡਿਗਦਾ; ਤੇ ਨਾ ਹੀ ਇਹ ਉਹਨਾਂ ਲੋਕਾਂ ਦੀ ਕਾਢ ਹੈ ਜੋ ਆਪਣੇ ਆਪ ਨੂੰ ਪ੍ਰੋਲੇਤਾਰੀ ਸੱਭਿਆਚਾਰ ਦੇ ਮਾਹਿਰ ਅਖਵਾਉਂਦੇ ਹਨ। ਇਹ ਸਭ ਫਜ਼ੂਲ ਗੱਲਾਂ ਹਨ। ਪ੍ਰੋਲੇਤਾਰੀ ਸੱਭਿਆਚਾਰ ਉਸ ਗਿਆਨ ਭੰਡਾਰ ਦਾ ਮੰਤਕੀ ਵਿਕਾਸ ਹੋਣਾ ਚਾਹੀਦਾ ਹੈ, ਜੋ ਮਨੁੱਖਤਾ ਨੇ ਸਰਮਾਏਦਾਰਾ, ਜ਼ਿਮੀਦਾਰਾਂ ਤੇ ਦਫਤਰਸ਼ਾਹੀ ਸਮਾਜ ਦੇ ਜੂਲ਼ੇ ਹੇਠ ਇਕੱਤਰ ਕੀਤਾ ਹੈ। ਇਹ ਸਾਰੇ ਰਸਤੇ ਤੇ ਪਗਡੰਡੀਆਂ ਪ੍ਰੋਲੇਤਾਰੀ ਸੱਭਿਆਚਾਰ ਤੱਕ ਲਿਜਾਂਦੀਆਂ ਰਹੀਆਂ ਹਨ ਤੇ ਲਿਜਾਂਦੀਆਂ ਰਹਿਣਗੀਆਂ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਸਿਆਸੀ ਆਰਥਕਤਾ ਨੇ, ਜਿਵੇਂ ਕਿ ਮਾਰਕਸ ਨੇ ਇਸ ਨੂੰ ਮੁੜ ਢੌਲ਼ਿਆ, ਸਾਨੂੰ ਦਰਸਾਇਆ ਹੈ ਕਿ ਮਨੁੱਖੀ ਸਮਾਜ ਲਾਜ਼ਮੀ ਤੌਰ 'ਤੇ ਕਿਥੇ ਪੁਜੇਗਾ, ਇਸ ਨੇ ਸਾਨੂੰ ਜਮਾਤੀ ਘੋਲ਼ ਦਾ, ਪ੍ਰੋਲੇਤਾਰੀ ਇਨਕਲਾਬ ਦੇ ਅਰੰਭ ਤੀਕਰ ਦਾ ਰਾਹ ਦਿਖਾਇਆ ਹੈ।

ਜਦੋਂ ਅਸੀਂ ਨੌਜਵਾਨਾਂ ਦੇ ਪ੍ਰਤਿਨਿਧਾਂ ਨੂੰ, ਤੇ ਵਿਦਿਆ ਦੇ ਨਵੇਂ ਪ੍ਰਬੰਧ ਦੇ ਕੁੱਝ ਵਕੀਲਾਂ ਨੂੰ ਪੁਰਾਣੇ ਸਕੂਲਾਂ ਉੱਪਰ, ਇਹ ਦਾਅਵਾ ਕਰਦਿਆਂ ਕਿ ਉਹ ਰੱਟਾ ਲਾਉਣ ਦੀ ਪ੍ਰਣਾਲੀ ਵਰਤਦੇ ਹਨ, ਵਰ੍ਹਦੇ ਸੁਣਦੇ ਹਾਂ, ਤਦ ਅਸੀਂ ਉਹਨਾਂ ਨੂੰ ਕਹਿੰਦੇ ਹਾਂ ਕਿ ਪੁਰਾਣੇ ਸਕੂਲਾਂ ਵਿੱਚ ਜੋ ਚੰਗੇਰਾ ਸੀ, ਸਾਨੂੰ ਉਹ ਜ਼ਰੂਰ ਲੈ ਲੈਣਾ ਚਾਹੀਦਾ ਹੈ। ਸਾਨੂੰ ਨੌਜਵਾਨਾਂ ਦੇ ਮਨਾਂ ਉੱਪਰ ਬਹੁਤ ਸਾਰੇ ਗਿਆਨ ਦਾ ਬੋਝ ਪਾਉਣ ਵਾਲ਼ੀ ਪ੍ਰਣਾਲੀ ਉਧਾਰ ਨਹੀਂ ਲੈਣੀ ਚਾਹੀਦੀ, ਜਿਸ ਗਿਆਨ ਦਾ 9/10 ਭਾਗ ਵਿਅਰਥ ਸੀ ਤੇ ਦਸਵਾਂ ਹਿੱਸਾ ਵਿਗਾੜ ਕੇ ਪੇਸ਼ ਕੀਤਾ ਜਾਂਦਾ ਸੀ। ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੇ ਆਪ ਨੂੰ ਕਮਿਊਨਿਸਟਾਂ

ਦੁਆਰਾ ਕੱਢੇ ਗਏ ਸਿੱਟਿਆਂ ਤੀਕਰ ਸੀਮਤ ਰੱਖ ਸਕਦੇ ਅਤੇ ਨਿਰੇ ਕਮਿਊਨਿਸਟ ਨਾਅਰੇ ਸਿੱਖ ਸਕਦੇ ਹਾਂ। ਇਸ ਤਰ੍ਹਾਂ ਤੁਸੀਂ ਕਮਿਊਨਿਜ਼ਮ ਨਹੀਂ ਸਿਰਜ ਸਕੋਗੇ। ਤੁਸੀਂ ਤਾਂ ਹੀ ਕਮਿਊਨਿਸਟ ਬਣ ਸਕਦੇ ਹੋ ਜੇਕਰ ਤੁਸੀਂ ਮਨੁੱਖਤਾ ਦੁਆਰਾ ਸਿਰਜੇ ਗਏ ਸਮੁੱਚੇ ਖਜ਼ਾਨਿਆਂ ਦੇ ਗਿਆਨ ਨਾਲ਼ ਆਪਣੇ ਦਿਮਾਗ ਨੂੰ ਭਰਪੂਰ ਕਰੋ।

ਸਾਨੂੰ ਰੱਟਾ ਲਾਉਣ ਦੀ ਕੋਈ ਜ਼ਰੂਰਤ ਨਹੀਂ, ਪਰ ਸਾਨੂੰ ਹਰੇਕ ਵਿਦਿਆਰਥੀ ਦੇ ਮਨ ਨੂੰ ਬੁਨਿਆਦੀ ਤੱਥਾਂ ਦੇ ਗਿਆਨ ਨਾਲ਼ ਵਿਕਸਤ ਤੇ ਪਰਿਪੂਰਨ ਕਰਨ ਦੀ ਬਹੁਤ ਲੋੜ ਹੈ। ਜੇਕਰ ਕੋਈ ਜਣਾ, ਉਹ ਸਾਰਾ ਗਿਆਨ ਜੋ ਉਸ ਨੇ ਹਾਸਲ ਕੀਤਾ ਹੈ, ਆਪਣੇ ਮਨ 'ਚ ਨਹੀਂ ਵਸਾਉਂਦਾ ਤੇ ਨਾ ਹੀ ਹਜ਼ਮ ਕਰਦਾ ਹੈ, ਤਦ ਕਮਿਊਨਿਜ਼ਮ ਇੱਕ ਫੋਕਾ ਸ਼ਬਦ, ਨਿਰਾ ਇੱਕ ਨਾਂ ਵਾਲਾ ਫੱਟਾ, ਅਤੇ ਕਮਿਊਨਿਸਟ ਇੱਕ ਸ਼ੇਖੀਖੋਰ ਹੀ ਬਣ ਕੇ ਰਹਿ ਜਾਵੇਗਾ। ਤੁਹਾਡੇ ਲਈ ਇਹ ਗਿਆਨ ਨਿਰਾ ਪਚਾਉਣਾ ਜ਼ਰੂਰੀ ਨਹੀਂ, ਸਗੋਂ ਅਲੋਚਨਾਤਮਕ ਤੌਰ 'ਤੇ ਪਚਾਉਣਾ ਜ਼ਰੂਰੀ ਹੈ, ਤਾਂ ਜੋ ਤੁਸੀਂ ਆਪਣੇ ਦਿਮਾਗ ਵਿੱਚ ਫ਼ਾਲਤੂ ਕੂੜ ਕਬਾੜ ਹੀ ਨਾ ਤੂਸ ਲਵੋ, ਸਗੋਂ ਇਸ ਨੂੰ ਉਹਨਾਂ ਸਾਰੇ ਤੱਥਾਂ ਨਾਲ਼ ਅਮੀਰ ਬਨਾਓ, ਜਿਹੜੇ ਅੱਜ ਦੇ ਚੰਗੇ ਪੜ੍ਹੇ ਲਿਖੇ ਬੰਦੇ ਲਈ ਲਾਜ਼ਮੀ ਹਨ। ਜੇ ਕੋਈ ਕਮਿਊਨਿਸਟ ਆਪਣੇ ਕਮਿਊਨਿਜ਼ਮ ਬਾਰੇ ਸ਼ੇਖੀ ਮਾਰਨ ਦਾ ਖਿਆਲ ਆਪਣੇ ਮਨ ਵਿੱਚ ਲੈ ਆਉਂਦਾ ਹੈ, ਕਿਉਂਜੋ ਉਸ ਨੇ ਬਿਨਾਂ ਬਹੁਤੀ ਗੰਭੀਰ ਤੇ ਕਰੜੀ ਮਿਹਨਤ ਦੇ ਅਤੇ ਉਹਨਾਂ ਤੱਥਾਂ ਨੂੰ ਸਮਝੇ ਬਿਨਾਂ, ਜਿਹੜੇ ਤੱਥ ਉਸਨੂੰ ਅਲੋਚਨਾਤਮਕ ਤਰੀਕੇ ਨਾਲ਼ ਪਰਖਣੇ ਚਾਹੀਦੇ ਹਨ, ਕੁਝ ਘੜੇ-ਘੜਾਏ ਸਿੱਟੇ ਸਿਖ ਲਏ ਹਨ, ਤਦ ਉਹ ਸੱਚਮੁਚ ਇੱਕ ਅਫ਼ਸੋਸਨਾਕ ਕਮਿਊਨਿਸਟ ਹੋਏਗਾ। ਇਹੋ ਜਿਹਾ ਸਤਿਹੀਪਣ ਸੱਚਮੁਚ ਮਾਰੂ ਹੋਵੇਗਾ। ਜੇ ਮੈਨੂੰ ਪਤਾ ਹੋਵੇ ਕਿ ਮੈਨੂੰ ਘੱਟ ਗਿਆਨ ਹੈ, ਤਾਂ ਮੈਂ ਜ਼ਿਆਦਾ **ਜਾਨਣ ਦਾ ਯਤਨ** ਕਰਾਂਗਾ ਪਰ ਜੇ ਕੋਈ ਵਿਅਕਤੀ ਕਹਿੰਦਾ ਹੈ ਕਿ ਉਹ ਕਮਿਊਨਿਸਟ ਹੈ ਤੇ ਉਸ ਨੂੰ ਕੁਝ ਵੀ ਪੂਰੀ ਤਰ੍ਹਾਂ ਜਾਨਣ ਦੀ ਲੋੜ ਨਹੀਂ, ਤਦ ਉਹ ਕਦੀ ਵੀ ਕਮਿਊਨਿਸਟ ਵਰਗੀ ਕੋਈ ਸ਼ੈ ਨਹੀਂ ਬਣ ਸਕਣ ਲਗਾ।

ਪੁਰਾਣੇ ਸਕੂਲ ਨੌਕਰ ਪੈਦਾ ਕਰਦੇ ਸਨ, ਜਿਹਨਾਂ ਦੀ ਸਰਮਾਏਦਾਰਾਂ ਨੂੰ ਲੋੜ ਹੁੰਦੀ ਸੀ; ਪੁਰਾਣੇ ਸਕੂਲ ਵਿਗਿਆਨਕ ਸੋਚ ਵਾਲ਼ੇ ਬੰਦਿਆਂ ਨੂੰ ਅਜਿਹੇ ਆਦਮੀਆਂ ਵਿੱਚ ਬਦਲ ਦੇਂਦੇ ਸਨ, ਜਿਹਨਾਂ ਨੂੰ ਉਹ ਕੁੱਝ ਲਿਖਣਾ ਤੇ ਕਹਿਣਾ ਪੈਂਦਾ ਸੀ ਜਿਸ ਨਾਲ਼ ਸਰਮਾਏਦਾਰ ਖੁਸ਼ ਹੋਣ। ਇਸ ਲਈ ਸਾਨੂੰ ਉਹ ਸਕੂਲ ਖਤਮ ਕਰ ਦੇਣੇ ਚਾਹੀਦੇ ਹਨ। ਪਰ ਕੀ ਇਸ ਤੱਥ ਦਾ, ਕਿ ਸਾਨੂੰ ਉਹ ਖਤਮ ਕਰ ਦੇਣੇ ਚਾਹੀਦੇ ਹਨ, ਤਬਾਹ ਕਰ ਦੇਣੇ ਚਾਹੀਦੇ ਹਨ, ਭਾਵ ਇਹ ਹੈ ਕਿ ਸਾਨੂੰ ਉਹਨਾਂ ਤੋਂ ਉਹ ਸਭ ਕੁਝ ਨਹੀਂ ਲੈਣਾ ਚਾਹੀਦਾ ਜਿਹੜਾ ਮਨੁੱਖਤਾ ਨੇ ਇਕੱਤਰ ਕੀਤਾ ਹੈ ਤੇ ਜਿਹੜਾ ਮਨੁੱਖ ਲਈ ਜ਼ਰੂਰੀ ਹੈ। ਕੀ ਇਸ ਦਾ ਮਤਲਬ ਇਹ ਹੈ ਕਿ ਸਾਨੂੰ ਕਿਸੇ ਨਿਖੇੜ ਕਰਨ ਦੀ ਲੋੜ ਨਹੀਂ ਕਿ ਸਰਮਾਏਦਾਰੀ ਲਈ ਕੀ ਜ਼ਰੂਰੀ ਹੈ ਤੇ ਕਮਿਊਨਿਜ਼ਮ ਲਈ ਕੀ ?

ਅਸੀਂ ਬਹੁ-ਗਿਣਤੀ ਦੀ ਮਰਜ਼ੀ ਵਿਰੁੱਧ ਬੁਰਜੂਆ ਸਮਾਜ ਵਿੱਚ ਵਰਤੇ ਜਾਂਦੇ ਪੁਰਾਣੇ ਕੁਆਇਦ-ਸਾਰਜੰਟਾਂ ਵਾਲ਼ੇ ਢੰਗ ਦੀ ਥਾਂ ਮਜ਼ਦੂਰਾਂ ਤੇ ਕਿਸਾਨਾਂ ਦੇ ਜਮਾਤੀ ਚੇਤਨਤਾ

ਵਾਲ਼ੇ ਜ਼ਬਤ ਵਿੱਚ ਬਦਲਣਾ ਚਾਹੁੰਦੇ ਹਾਂ, ਜਿਹੜੇ ਪੁਰਾਣੇ ਸਮਾਜ ਲਈ ਆਪਣੀ ਨਫ਼ਰਤ ਨੂੰ ਦ੍ਰਿੜਤਾ ਯੋਗਤਾ ਤੇ ਇਸ ਘੋਲ਼ ਲਈ ਆਪਣੀਆਂ ਸ਼ਕਤੀਆਂ ਨਾਲ਼ ਇਕਮੁੱਠ ਤੇ ਜਥੇਬੰਦ ਕਰਨ ਲਈ ਤਤਪਰਤਾ ਨਾਲ਼ ਜੁੜਦੇ ਹਨ, ਤਾਂ ਜੋ ਇੱਕ ਵੱਡੇ ਸਾਰੇ ਦੇਸ ਦੇ ਇਲਾਕੇ ਉੱਪਰ ਬਿਖਰੇ ਤੇ ਵੰਡੇ ਹੋਏ ਲੱਖਾਂ ਕਰੋੜਾਂ ਲੋਕਾਂ ਦੀਆਂ ਇਛਾਵਾਂ ਨੂੰ ਇੱਕੋ ਹੀ ਇੱਛਾ (ਮਰਜ਼ੀ) ਵਿੱਚ ਢਾਲ ਸਕਣ, ਜਿਸ ਤੋਂ ਬਿਨਾਂ ਸ਼ਿਕਾਇਤ ਅਟੱਲ ਹੈ। ਇਸ ਇੱਕਜੁਟਤਾ ਤੋਂ ਬਿਨਾਂ, ਮਜ਼ਦੂਰ ਤੇ ਕਿਸਾਨਾਂ ਦੇ ਇਸ ਚੇਤੰਨ ਜ਼ਬਤ ਤੋਂ ਬਿਨਾਂ, ਸਾਡਾ ਉਦੇਸ਼ ਨਿਰਾਸ਼ਾਜਨਕ ਹੈ। ਇਸ ਤੋਂ ਬਿਨਾਂ, ਅਸੀਂ ਸਾਰੀ ਦੁਨੀਆਂ ਦੇ ਸਰਮਾਏਦਾਰਾਂ ਤੇ ਜ਼ਿਮੀਦਾਰਾਂ ਨੂੰ ਨਹੀਂ ਹਰਾ ਸਕਾਂਗੇ। ਉਸ ਬੁਨਿਆਦ ਉੱਪਰ ਨਵੇਂ, ਕਮਿਊਨਿਸਟ ਸਮਾਜ ਦੀ ਉਸਾਰੀ ਦੀ ਤਾਂ ਗੱਲ ਹੀ ਛੱਡੋ, ਅਸੀਂ ਬੁਨਿਆਦ ਨੂੰ ਵੀ ਪੱਕਿਆਂ ਨਹੀਂ ਕਰ ਸਕਾਂਗੇ। ਇਸ ਤਰ੍ਹਾਂ ਪੁਰਾਣੇ ਸਕੂਲਾਂ ਦੀ ਨਿਖੇਧੀ ਕਰਨ ਦੇ ਨਾਲ਼ ਨਾਲ਼, ਪੁਰਾਣੇ ਸਕੂਲਾਂ ਲਈ ਬਿਲਕੁਲ ਜਾਇਜ਼ ਤੇ ਜ਼ਰੂਰੀ ਨਫਰਤ ਰੱਖਣ, ਤੇ ਉਹਨਾਂ ਨੂੰ ਤਬਾਹ ਕਰ ਦੇਣ ਦੀ ਤਤਪਰਤਾ ਦੀ ਪ੍ਰਸ਼ੰਸਾ ਕਰਨ ਦੇ ਨਾਲ਼ ਨਾਲ਼, ਸਾਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਸਾਨੂੰ ਪੜ੍ਹਾਈ ਦੀ ਪੁਰਾਣੀ ਪ੍ਰਣਾਲੀ, ਪੁਰਾਣੀ ਰੱਟੇਬਾਜ਼ੀ ਤੇ ਪੁਰਾਣੀ ਕਵਾਇਦ ਦੀ ਥਾਂ ਸਮੁਚੇ ਮਨੁੱਖੀ ਗਿਆਨ ਦੀ ਪ੍ਰਾਪਤੀ ਦੀ ਯੋਗਤਾ ਨੂੰ ਦੇਣੀ ਚਾਹੀਦੀ ਹੈ, ਤੇ ਗਿਆਨ-ਪ੍ਰਾਪਤੀ ਦੀ ਇਹ ਯੋਗਤਾ ਇੰਝ ਦੀ ਹੋਵੇ ਕਿ ਕਮਿਊਨਿਜ਼ਮ ਕੋਈ ਰੱਟਾ ਲਾ ਕੇ ਸਿਖਣ ਵਾਲ਼ੀ ਚੀਜ਼ ਨਾ ਬਣ ਜਾਏ, ਸਗੋਂ ਅਜਿਹੀ ਚੀਜ਼ ਬਣੇ ਜਿਸ ਬਾਰੇ ਤੁਸੀਂ ਖੁਦ ਵਿਚਾਰਿਆ ਹੋਵੇ, ਅਜਿਹੀ ਚੀਜ਼ ਜੋ ਅਜਿਹੇ ਸਿੱਟਿਆਂ ਨੂੰ ਸਕਾਰ ਕਰੇ ਜੋ ਅਜੋਕੀ ਵਿੱਦਿਆ ਦੇ ਦ੍ਰਿਸ਼ਟੀਕੋਣ ਤੋਂ ਅਟੱਲ ਹਨ।

ਇਹ ਹੀ ਢੰਗ ਹੈ, ਜਿਸ ਨਾਲ਼ ਮੁੱਖ ਕਾਰਜ ਪੇਸ਼ ਕੀਤੇ ਜਾਣੇ ਚਾਹੀਦੇ ਹਨ, ਜਦੋਂ ਅਸੀਂ ਇਸ ਨਿਸ਼ਾਨੇ ਦੀ ਗੱਲ ਕਰੀਏ : ਕਮਿਊਨਿਜ਼ਮ ਸਿੱਖੋ।

ਮੈਂ ਤੁਹਾਨੂੰ ਇਹ ਸਪਸ਼ਟ ਕਰਨ ਲਈ ਤੇ ਇਸ ਮਸਲੇ ਵੰਨੀ, ਕਿ ਤੁਹਾਨੂੰ ਕਿਵੇਂ ਸਿੱਖਣਾ ਚਾਹੀਦਾ ਹੈ, ਪਹੁੰਚ ਦੀ ਵਿਆਖਿਆ ਕਰਨ ਲਈ ਇੱਕ ਅਮਲੀ ਮਿਸਾਲ ਦੇਵਾਂਗਾ। ਤੁਹਾਨੂੰ ਸਭ ਨੂੰ ਪਤਾ ਹੈ ਕਿ ਫੌਜੀ ਮਸਲਿਆਂ ਤੋਂ ਪਿਛੋਂ, ਰੀਪਬਲਿਕ ਦੀ ਰਾਖੀ ਕਰਨ ਦੇ ਮਸਲਿਆਂ ਤੋਂ ਪਿਛੋਂ, ਸਾਡੇ ਸਾਹਮਣੇ ਹੁਣ ਆਰਥਕ ਮਸਲੇ ਖੜੇ ਹਨ। ਜਿਵੇਂ ਕਿ ਅਸੀਂ ਜਾਣਦੇ ਹਾਂ, ਕਮਿਊਨਿਸਟ ਸਮਾਜ ਓਨਾ ਚਿਰ ਨਹੀਂ ਉਸਾਰਿਆ ਜਾ ਸਕਦਾ, ਜਦ ਤੀਕਰ ਅਸੀਂ ਸਨਅਤ ਤੇ ਜ਼ਰਾਇਤ ਦੀ ਪੁਨਰ-ਸਥਾਪਨਾ ਨਹੀਂ ਕਰ ਲੈਂਦੇ, ਤੇ ਉਹ ਵੀ ਪੁਰਾਣੇ ਤਰੀਕੇ ਨਾਲ਼ ਨਹੀਂ। ਉਹਨਾਂ ਨੂੰ ਆਧੁਨਿਕ ਅਧਾਰ ਉੱਤੇ ਵਿਗਿਆਨ ਵਿਚਲੀਆਂ ਨਵੀਨਤਮ ਚੀਜ਼ਾਂ ਦੇ ਅਨੁਸਾਰ, ਪੁਨਰ-ਸਥਾਪਤ ਕੀਤਾ ਜਾਣਾ ਚਾਹੀਦਾ ਹੈ। ਤੁਹਾਨੂੰ ਪਤਾ ਹੈ ਕਿ ਬਿਜਲੀ ਉਹ ਅਧਾਰ ਹੈ, ਅਤੇ ਕਿ ਸਮੁੱਚੇ ਦੇਸ਼ ਦੇ, ਸਨਅਤ ਤੇ ਜ਼ਰਾਇਤ ਦੀਆਂ ਸਾਰੀਆਂ ਸ਼ਾਖਾਂ ਦੇ ਬਿਜਲਈਕਰਨ ਤੋਂ ਪਿਛੋਂ ਹੀ, ਇਸ ਨਿਸ਼ਾਨੇ ਨੂੰ ਪ੍ਰਾਪਤ ਕਰ ਲੈਣ ਤੋਂ ਪਿਛੋਂ ਹੀ, ਤੁਸੀਂ ਆਪਣੇ ਲਈ ਕਮਿਊਨਿਸਟ ਸਮਾਜ ਉਸਾਰ ਸਕੋਗੇ, ਜਿਹੜਾ ਕਿ ਪੁਰਾਣੀ ਪੀੜ੍ਹੀ ਉਸਾਰਨ ਦੇ ਯੋਗ ਨਹੀਂ ਹੋਣ ਲਗੀ। ਸਾਰੇ ਦੇਸ ਨੂੰ ਆਰਥਕ ਤੌਰ 'ਤੇ ਮੁੜ-ਸੁਰਜੀਤ ਕਰਨ ਦਾ, ਜ਼ਰਾਇਤ ਤੇ ਸਨਅਤ, ਦੋਹਾਂ ਨੂੰ ਆਧੁਨਿਕ ਵਿਗਿਆਨ ਤੇ ਤਕਨਾਲੋਜੀ ਉੱਪਰ,

ਬਿਜਲੀ ਉੱਪਰ ਅਧਾਰਤ ਆਧੁਨਿਕ ਤਕਨੀਕੀ ਲੀਹਾਂ ਉੱਪਰ ਮੁੜ ਜਥੇਬੰਦ ਕਰਨ ਤੇ ਪੁਨਰ-ਸਥਾਪਨਾ ਦਾ ਕਾਰਜ ਤੁਹਾਡੇ ਸਾਹਮਣੇ ਖੜਾ ਹੈ। ਤੁਸੀਂ ਬੜੀ ਚੰਗੀ ਤਰ੍ਹਾਂ ਸਮਝਦੇ ਹੋ ਕਿ ਅਨਪੜ੍ਹ ਲੋਕ ਬਿਜਲਈਕਰਨ ਨਾਲ਼ ਨਹੀਂ ਨਜਿੱਠ ਸਕਦੇ, ਤੇ ਨਾ ਹੀ ਮੁਢਲੀ ਅੱਖਰਬੋਧਤਾ ਹੀ ਕਾਫੀ ਹੈ। ਇਹ ਸਮਝਣਾ ਕਾਫੀ ਨਹੀਂ ਕਿ ਬਿਜਲੀ ਕੀ ਹੈ ; ਲੋੜ ਇਸ ਗਿਆਨ ਦੀ ਹੈ ਕਿ ਇਸ ਨੂੰ ਸਨਅਤ ਵਿੱਚ ਤੇ ਜ਼ਰਾਇਤ ਵਿੱਚ, ਅਤੇ ਸਨਅਤ ਤੇ ਜ਼ਰਾਇਤ ਦੀਆਂ ਵੱਖੋ ਵੱਖਰੀਆਂ ਸ਼ਾਖਾਂ ਵਿੱਚ ਕਿਵੇਂ ਵਰਤਣਾ ਹੈ। ਇਹ ਗੱਲ ਆਪ ਸਿਖਣੀ ਪੈਂਦੀ ਹੈ, ਤੇ ਮਿਹਨਤਕਸ਼ਾਂ ਦੀ ਉੱਠ ਰਹੀ ਸਮੁੱਚੀ ਪੀੜ੍ਹੀ ਨੂੰ ਇਹ ਸਿਖਾਈ ਜਾਣੀ ਚਾਹੀਦੀ ਹੈ। ਇਹ ਕਾਰਜ ਹੈ ਜਿਹੜਾ ਜਮਾਤੀ ਸੂਝ ਵਾਲ਼ੇ ਹਰੇਕ ਕਮਿਊਨਿਸਟ ਸਾਹਵੇਂ, ਹਰ ਉਸ ਨੌਜਵਾਨ ਸਾਹਵੇਂ ਖੜਾ ਹੈ, ਜਿਹੜਾ ਆਪਣੇ ਆਪ ਨੂੰ ਕਮਿਊਨਿਸਟ ਸਮਝਦਾ ਹੈ ਤੇ ਜਿਹੜਾ ਸਪਸ਼ਟ ਤੌਰ 'ਤੇ ਸਮਝਦਾ ਹੈ ਕਿ, ਨੌਜਵਾਨ ਕਮਿਊਨਿਸਟ ਲੀਗ ਵਿੱਚ ਸ਼ਾਮਲ ਹੋਣ ਤੋਂ ਪਿਛੋਂ ਉਸ ਨੇ ਕਮਿਊਨਿਜ਼ਮ ਉਸਾਰਨ ਵਿੱਚ ਪਾਰਟੀ ਦੀ ਸਹਾਇਤਾ ਕਰਨ ਦੀ, ਤੇ ਕਮਿਊਨਿਸਟ ਸਮਾਜ ਸਿਰਜਣ ਵਿੱਚ ਸਮੁੱਚੀ ਜਵਾਨ ਪੀੜ੍ਹੀ ਦੀ ਸਹਾਇਤਾ ਕਰਦੀ ਸਹੁੰ ਚੁੱਕੀ ਹੈ। ਉਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਹ ਸਿਰਫ ਆਧੁਨਿਕ ਵਿਦਿਆ ਦੇ ਅਧਾਰ ਉੱਤੇ ਹੀ ਇਸ ਨੂੰ ਸਿਰਜ ਸਕਦਾ ਹੈ, ਤੇ ਜੇ ਉਹ ਇਹ **ਵਿੱਦਿਆ** ਪ੍ਰਾਪਤ ਨਹੀਂ ਕਰਦਾ ਤਾਂ ਕਮਿਊਨਿਜ਼ਮ ਸਿਰਫ ਇੱਕ ਪਵਿਤਰ ਇੱਛਾ ਬਣਿਆ ਰਹੇਗਾ।

ਬੁਰਜੁਆਜ਼ੀ ਨੂੰ ਉਲਟਾਉਣਾ ਬਜ਼ੁਰਗ ਪੀੜ੍ਹੀ ਦਾ ਕੰਮ ਸੀ। ਉਦੋਂ ਮੁੱਖ ਕੰਮ ਬੁਰਜੁਆਜ਼ੀ ਦੀ ਅਲੋਚਨਾ ਕਰਨਾ, ਲੋਕਾਂ ਵਿੱਚ ਬੁਰਜੁਆਜ਼ੀ ਲਈ ਨਫਰਤ ਪੈਦਾ ਕਰਨੀ ਤੇ ਜਮਾਤੀ ਚੇਤਨਤਾ ਤੇ ਆਪਣੀਆਂ ਸ਼ਕਤੀਆਂ ਨੂੰ **ਇਕਮੁਠ ਕਰਨ** ਦੀ ਯੋਗਤਾ ਭਰਨਾ ਸੀ। ਨਵੀਂ ਪੀੜ੍ਹੀ ਸਾਹਵੇਂ ਕਿਤੇ ਜ਼ਿਆਦਾ ਗੁੰਝਲਦਾਰ ਕੰਮ ਹੈ। ਤੁਹਾਡਾ ਕੰਮ ਸਰਮਾਏਦਾਰਾਂ ਵੱਲੋਂ ਉਕਸਾਏ ਤੇ ਭੜਕਾਏ ਗਏ ਹਮਲੇ ਵਿਰੁੱਧ ਮਜ਼ਦੂਰਾਂ ਤੇ ਕਿਸਾਨਾਂ ਦੀ ਸਰਕਾਰ ਨੂੰ ਕਾਇਮ ਰੱਖਣ ਲਈ ਸਿਰਫ ਆਪਣੀਆਂ ਤਾਕਤਾਂ ਇਕੱਠੀਆਂ ਕਰਨਾ ਨਹੀਂ। ਬੇਸ਼ੱਕ, ਤੁਹਾਨੂੰ ਇੰਝ ਕਰਨਾ ਚਾਹੀਦਾ ਹੈ, ਇਹ ਅਜਿਹੀ ਚੀਜ਼ ਹੈ, ਜਿਹੜੀ ਤੁਸੀਂ ਸਪਸ਼ਟ ਤਰ੍ਹਾਂ ਸਮਝਦੇ ਹੋ, ਤੇ ਜਿਸ ਨੂੰ ਕਮਿਊਨਿਸਟ ਸਾਫ ਸਾਫ ਦੇਖਦੇ ਹਨ। ਪਰ ਇਹ ਕਾਫੀ ਨਹੀਂ। ਤੁਸੀਂ ਇੱਕ ਕਮਿਊਨਿਸਟ ਸਮਾਜ ਉਸਾਰਨਾ ਹੈ। ਕਈ ਪੱਖਾਂ ਤੋਂ ਅੱਧਾ ਕੰਮ ਹੋ ਚੁੱਕਾ ਹੈ। ਪੁਰਾਣਾ ਨਿਜ਼ਾਮ ਢਾਹ ਦਿੱਤਾ ਗਿਆ ਹੈ, ਜਿਵੇਂ ਕਿ ਉਸ ਲਈ ਢੁਕਵਾਂ ਸੀ। ਥਾਂ ਸਾਫ ਕਰ ਦਿੱਤੀ ਗਈ ਹੈ, ਤੇ ਇਸ ਜ਼ਮੀਨ ਉਪਰ ਜਵਾਨ ਕਮਿਊਨਿਸਟ ਪੀੜ੍ਹੀ ਸਮਾਜ ਉਸਾਰਨਾ ਚਾਹੀਦਾ ਹੈ। ਤੁਹਾਡੇ ਸਾਹਵੇਂ ਉਸਾਰੀ ਦਾ ਕਾਰਜ ਖੜਾ ਹੈ, ਤੇ ਤੁਸੀਂ ਇਹ ਕੰਮ ਤਾਂ ਹੀ ਪੂਰਾ ਕਰ ਸਕਦੇ ਹੋ ਜੇਕਰ ਤੁਸੀਂ ਸਮੁੱਚਾ ਅਧੁਨਿਕ ਗਿਆਨ ਆਪਣੇ ਅੰਦਰ ਰਚਾ ਲਵੋ, ਜੇ ਤੁਸੀਂ ਕਮਿਊਨਿਜ਼ਮ ਨੂੰ ਘੜੇ- ਘੜਾਏ ਤੇ ਰੱਟੇ ਹੋਏ ਫਾਰਮੂਲਿਆਂ ਮਸ਼ਵਰਿਆਂ, ਨੁਸਖਿਆਂ, ਤਜਵੀਜ਼ਾਂ ਤੇ ਪ੍ਰੋਗਰਾਮਾਂ ਤੋਂ ਬਦਲ ਕੇ ਅਜਿਹੀ ਜਿਉਂਦੀ-ਜਾਗਦੀ ਹਕੀਕਤ ਬਣਾ ਸਕੋ, ਜੋ ਤੁਹਾਡੇ ਫੌਰੀ ਕੀਤੇ ਜਾਣ ਵਾਲ਼ੇ ਕਾਰਜ ਨੂੰ ਇਕਸੁਰਤਾ ਪ੍ਰਦਾਨ ਕਰੇ, ਅਤੇ ਜੇਕਰ ਤੁਸੀਂ ਕਮਿਊਨਿਜ਼ਮ ਨੂੰ ਆਪਣੇ ਸਾਰੇ ਅਮਲੀ ਕੰਮ ਵਿੱਚ ਰਾਹ-ਦਿਖਾਵਾ ਬਣਾ ਸਕੋ।

ਇਹ ਹੈ ਕਾਰਜ, ਜਿਹੜਾ ਤੁਹਾਨੂੰ ਸਾਰੀ ਨੌਜਵਾਨ ਪੀੜ੍ਹੀ ਨੂੰ ਵਿੱਦਿਆ ਦੇਣ, ਸਿਖਲਾਈ ਦੇਣ ਤੇ ਉਭਾਰਨ ਵਿੱਚ ਨੇਪਰੇ ਚਾੜ੍ਹਨਾ ਚਾਹੀਦਾ ਹੈ। ਤੁਹਾਨੂੰ ਕਮਿਊਨਿਸਟ ਸਮਾਜ ਦੇ ਲੱਖਾਂ ਉਸਰੱਈਆਂ ਵਿੱਚੋਂ ਸਭ ਤੋਂ ਮੂਹਰੇ ਹੋਣਾ ਚਾਹੀਦਾ ਹੈ, ਜਿਹਨਾਂ ਦੀਆਂ ਸਫਾਂ ਵਿੱਚ ਹਰੇਕ ਨੌਜਵਾਨ ਤੇ ਮੁਟਿਆਰ ਨੂੰ ਖੜੋਣਾ ਚਾਹੀਦਾ ਹੈ। ਤੁਸੀਂ ਕਮਿਊਨਿਸਟ ਸਮਾਜ ਨਹੀਂ ਉਸਾਰ ਸਕੋਗੇ, ਜਦੋਂ ਤੀਕਰ ਤੁਸੀਂ ਨੌਜਵਾਨ ਮਜ਼ਦੂਰਾਂ ਤੇ ਕਿਸਾਨਾਂ ਨੂੰ ਭਰਤੀ ਨਹੀਂ ਕਰਦੇ।

ਇਸ ਨਾਲ਼ ਮੈਂ ਕੁਦਰਤੀ ਤੌਰ ਉੱਤੇ ਇਸ ਸਵਾਲ ਵੱਲ ਆ ਜਾਂਦਾ ਹਾਂ ਕਿ ਸਾਨੂੰ ਕਮਿਊਨਿਜ਼ਮ ਕਿਵੇਂ ਸਿਖਾਉਣਾ ਚਾਹੀਦਾ ਹੈ, ਤੇ ਸਾਡੇ ਢੰਗਾਂ ਦੇ ਵਿਸ਼ੇਸ਼ ਲੱਛਣ ਕੀ ਹੋਣੇ ਚਾਹੀਦੇ ਹਨ ?

ਇਥੇ ਮੈਂ ਸਭ ਤੋਂ ਪਹਿਲਾਂ ਕਮਿਊਨਿਸਟ ਸਦਾਚਾਰ ਦਾ ਸਵਾਲ ਲਵਾਂਗਾ।

ਤੁਹਾਨੂੰ ਆਪਣੇ ਆਪ ਨੂੰ ਕਮਿਊਨਿਸਟ ਬਨਣ ਦੀ ਸਿੱਖਿਆ ਦੇਣੀ ਚਾਹੀਦੀ ਹੈ। ਨੌਜਵਾਨ ਲੀਗ ਦਾ ਇਹ ਕਰਤੱਵ ਹੈ ਕਿ ਆਪਣੀਆਂ ਅਮਲੀ ਸਰਗਰਮੀਆਂ ਨੂੰ ਇਸ ਤਰ੍ਹਾਂ ਨਾਲ਼ ਜਥੇਬੰਦ ਕਰੇ ਕਿ ਸਿਖਣ, ਜਥੇਬੰਦ ਕਰਨ, ਇਕਮੁਠ ਹੋਣ ਤੇ ਘੋਲ਼ ਕਰਨ ਨਾਲ਼ ਇਸ ਦੇ ਮੈਂਬਰ ਆਪਣੇ ਆਪ ਨੂੰ ਅਤੇ ਉਹਨਾਂ ਸਾਰਿਆਂ ਨੂੰ ਸਿਖਲਾਈ ਦੇਣ, ਜੋ ਨੌਜਵਾਨ ਲੀਗ ਵੰਨੀ ਅਗਵਾਈ ਲਈ ਤੱਕਦੇ ਹਨ, ਇਸ ਨੂੰ ਕਮਿਊਨਿਸਟ ਟਰੇਂਡ ਕਰਨੇ ਚਾਹੀਦੇ ਹਨ। ਅੱਜ ਨੌਜਵਾਨ ਦੀ ਸਿਖਲਾਈ, ਵਿੱਦਿਆ ਤੇ ਪੜ੍ਹਾਈ ਸਾਰਾ ਮਕਸਦ ਉਹਨਾਂ ਅੰਦਰ ਕਮਿਊਨਿਸਟ ਸਦਾਚਾਰ ਭਰਨ ਦਾ ਹੋਣਾ ਚਾਹੀਦਾ ਹੈ।

ਪਰ ਕੀ ਕਮਿਊਨਿਸਟ ਸਦਾਚਾਰ ਵਰਗੀ ਕੋਈ ਚੀਜ਼ ਹੈ ? ਕੀ ਕਮਿਊਨਿਸਟ ਇਖਲਾਕ ਵਰਗੀ ਕੋਈ ਵਸਤ ਹੈ ? ਬੇਸ਼ਕ, ਹੈ। ਬਹੁਤ ਵੇਰਾਂ ਇਹ ਗੱਲ ਸੁਝਾਈ ਜਾਂਦੀ ਹੈ ਕਿ ਸਾਡਾ ਆਪਣਾ ਕੋਈ ਸਦਾਚਾਰ ਨਹੀਂ, ਬਹੁਤੀ ਵੇਰਾਂ ਬੁਰਜੁਆਜ਼ੀ ਅਸਾਂ, ਕਮਿਊਨਿਸਟਾਂ ਉੱਤੇ ਸਭ ਇਖਲਾਕ ਰੱਦ ਕਰਨ ਦਾ ਦੋਸ਼ ਲਾਉਂਦੀ ਹੈ। ਇਹ ਮਸਲੇ ਨੂੰ ਘਚੋਲੇ ਪਾਉਣ ਦਾ, ਮਜ਼ਦੂਰਾਂ ਤੇ ਕਿਸਾਨਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦਾ ਤਰੀਕਾ ਹੈ।

ਅਸੀਂ ਕਿਹਨਾਂ ਅਰਥਾਂ ਵਿੱਚ ਸਦਾਚਾਰ ਨੂੰ, ਨੈਤਿਕਤਾ ਨੂੰ ਰੱਦ ਕਰਦੇ ਹਾਂ, ਇਖਲਾਕ ਨੂੰ ਰੱਦ ਕਰਦੇ ਹਾਂ ?

ਉਹਨਾਂ ਅਰਥਾਂ ਵਿੱਚ, ਜਿਹੜੇ ਅਰਥ ਇਸ ਨੂੰ ਬੁਰਜੁਆਜ਼ੀ ਨੇ ਦਿੱਤੇ ਹਨ, ਅਤੇ ਜੋ ਸਦਾਚਾਰ ਨੂੰ ਰੱਬ ਦੇ ਹੁਕਮਾਂ ’ਤੇ ਅਧਾਰਤ ਕਰਦੀ ਹੈ। ਇਸ ਨੁਕਤੇ ਉੱਤੇ, ਬੇਸ਼ਕ, ਅਸੀਂ ਕਹਿੰਦੇ ਹਾਂ ਕਿ ਰੱਬ ਵਿੱਚ ਸਾਡਾ ਯਕੀਨ ਨਹੀਂ, ਤੇ ਇਹ ਵੀ, ਕਿ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਪਾਦਰੀ ਜ਼ਿਮੀਂਦਾਰ ਤੇ ਬੁਰਜੂਆ ਪ੍ਰਮਾਤਮਾ ਦਾ ਨਾਂ ਸਿਰਫ ਇਸ ਲਈ ਲੈਂਦੇ ਹਨ, ਤਾਂ ਜੋ ਉਹ ਲੋਟੂਆਂ ਵਜੋਂ ਆਪਣੇ ਹਿਤਾਂ ਨੂੰ ਅਗਾਂਹ ਤੋਰ ਸਕਣ। ਜਾਂ ਸਦਾਚਾਰ ਨੂੰ ਇਖਲਾਕ ਦੇ ਹੁਕਮਾਂ ਉੱਪਰ, ਰੱਬ ਦੇ ਹੁਕਮਾਂ ਉੱਪਰ ਅਧਾਰਤ ਕਰਨ ਦੀ ਥਾਂ, ਉਹ ਇਸ ਨੂੰ ਆਦਰਸ਼ਵਾਦੀ ਜਾਂ ਅਰਧ–ਆਦਰਸ਼ਵਾਦੀ ਲਫਾਜ਼ੀ ਉੱਪਰ ਅਧਾਰਤ ਕਰਦੇ ਸਨ, ਜੋ ਕਿ ਹਮੇਸ਼ਾ ਹੀ ਰੱਬ ਦੇ ਹੁਕਮਾਂ ਨਾਲ਼ ਬਿਲਕੁਲ ਮਿਲਦੀ–ਜੁਲਦੀ ਚੀਜ਼ ਹੋ ਨਿਬੜਦੀ ਸੀ।

ਅਸੀਂ ਮਨੁੱਖੋਂ–ਬਾਹਰੇ ਜਾਂ ਜਮਾਤੋਂ–ਬਾਹਰੇ ਸੰਕਲਪਾਂ ਉੱਪਰ ਅਧਾਰਤ ਕਿਸੇ ਵੀ ਇਖਲਾਕ ਨੂੰ ਰੱਦ ਕਰਦੇ ਹਾਂ। ਅਸੀਂ ਕਹਿੰਦੇ ਹਾਂ ਇਹ ਛਲ ਹੈ, ਕਪਟ ਹੈ, ਜ਼ਿਮੀਦਾਰਾਂ ਤੇ ਸਰਮਾਏਦਾਰਾਂ ਦੇ ਹਿਤਾਂ ਵਿੱਚ ਮਜ਼ਦੂਰਾਂ ਤੇ ਕਿਸਾਨਾਂ ਨੂੰ ਉੱਲੂ ਬਨਾਉਣਾ, ਭੁਚਲਾਉਣਾ ਹੈ।

ਅਸੀਂ ਕਹਿੰਦੇ ਹਾਂ ਕਿ ਸਾਡਾ ਇਖਲਾਕ ਪੂਰੀ ਤਰ੍ਹਾਂ ਪ੍ਰੋਲੇਤਾਰੀਆਂ ਦੇ ਜਮਾਤੀ ਘੋਲ਼ ਦੇ ਹਿਤਾਂ ਦੇ ਅਧੀਨ ਹੈ। ਸਾਡਾ ਇਖਲਾਕ ਪ੍ਰੋਲੇਤਾਰੀਆਂ ਦੇ ਜਮਾਤੀ ਘੋਲ਼ ਦੇ ਹਿਤਾਂ ਤੋਂ ਨਿਕਲਦਾ ਹੈ।

ਪੁਰਾਣਾ ਸਮਾਜ ਭੂਮੀਪਤੀਆਂ ਤੇ ਸਰਮਾਏਦਾਰਾਂ ਦੁਆਰਾ ਸਮੁਚੇ ਮਜ਼ਦੂਰਾਂ ਤੇ ਕਿਸਾਨਾਂ ਉੱਪਰ ਜਬਰ ਕਰਨ ਉੱਪਰ ਅਧਾਰਤ ਸੀ। ਸਾਡੇ ਲਈ ਇਸ ਸਭ ਕੁਝ ਨੂੰ ਤਬਾਹ ਕਰਨਾ, ਉਹਨਾਂ ਨੂੰ ਉਲਟਾਉਣਾ ਜ਼ਰੂਰੀ ਸੀ, ਪਰ ਇਹ ਕਰਨ ਲਈ ਸਾਡੇ ਲਈ ਏਕਤਾ ਪੈਦਾ ਕਰਨੀ ਜ਼ਰੂਰੀ ਸੀ। ਇਹ ਇੱਕ ਅਜਿਹੀ ਚੀਜ਼ ਹੈ ਜਿਸ ਨੂੰ ਰੱਬ ਨਹੀਂ ਪੈਦਾ ਕਰ ਸਕਦਾ।

ਇਸ ਏਕਤਾ ਨੂੰ ਸਿਰਫ ਫੈਕਟਰੀਆਂ ਹੀ, ਆਪਣੀ ਲੰਮੀ ਨੀਂਦ ਤੋਂ ਜਾਗੇ ਤੇ ਟਰੇਂਡ ਪ੍ਰੋਲੇਤਾਰੀ ਹੀ ਕਾਇਮ ਕਰ ਸਕਦੇ ਹਨ। ਜਦੋਂ ਇਹ ਜਮਾਤ ਕਾਇਮ ਹੋ ਗਈ, ਸਿਰਫ ਉਦੋਂ ਹੀ ਵਿਸ਼ਾਲ ਲਹਿਰ ਪੈਦਾ ਹੋਈ ਜਿਸਦਾ ਸਿੱਟਾ ਉਹ ਕੁਝ ਨਿੱਕਲਿਆ, ਜੋ ਕੁਝ ਇਸ ਵੇਲ਼ੇ ਸਾਡੇ ਕੋਲ਼ ਹੈ— ਸਭ ਤੋਂ ਕਮਜ਼ੋਰ ਦੇਸ਼ਾਂ ਵਿਚੋਂ ਇੱਕ ਵਿੱਚ ਪ੍ਰੋਲੇਤਾਰੀ ਇਨਕਲਾਬ ਦੀ ਜਿੱਤ ਹੋਈ, ਜਿਸ ਤੇ ਉਹ ਦੇਸ ਤਿੰਨ ਸਾਲਾਂ ਤੋਂ ਸਾਰੀ ਦੁਨੀਆਂ ਦੀ ਬੁਰਜੂਆਜ਼ੀ ਦੇ ਹੱਲਿਆਂ ਨੂੰ ਪਛਾੜ ਰਿਹਾ ਹੈ। ਅਸੀਂ ਦੇਖ ਸਕਦੇ ਹਾਂ ਕਿ ਸਾਰੀ ਦੁਨੀਆਂ ਵਿੱਚ ਪ੍ਰੋਲੇਤਾਰੀ ਇਨਕਲਾਬ ਕਿਵੇਂ ਵਿਕਾਸ ਕਰ ਰਿਹਾ ਹੈ। ਤਜਰਬੇ ਦੇ ਅਧਾਰ ਉੱਪਰ ਅਸੀਂ ਕਹਿੰਦੇ ਹਾਂ ਕਿ ਸਿਰਫ ਪ੍ਰੋਲੇਤਾਰੀ ਹੀ ਉਹ ਠੋਸ ਤਾਕਤ ਸਿਰਜ ਸਕਦੇ ਸਨ ਜਿਸ ਪਿਛੇ ਵੰਡੀ ਹੋਈ ਤੇ ਬਿਖਰੀ ਹੋਈ ਕਿਸਾਨੀ ਚੱਲ ਰਹੀ ਹੈ, ਤੇ ਜਿਸ ਨੇ ਲੋਟੂਆਂ ਦੇ ਸਾਰੇ ਹੱਲੇ ਝੱਲ ਲਏ ਹਨ। ਨਿਰੀ ਇਹ ਜਮਾਤ ਹੀ ਮਿਹਨਤਕਸ਼ ਲੋਕਾਂ ਨੂੰ ਇੱਕਮੁਠ ਕਰਨ ਵਿੱਚ, ਉਹਨਾਂ ਨੂੰ ਉਸ ਦੀਆਂ ਸਫਾਂ ਇਕੱਠੀਆਂ ਕਰਨ ਵਿੱਚ ਤੇ ਕਮਿਊਨਿਸਟ ਸਮਾਜ ਦੀ ਨਿਰਣਈ ਤੌਰ ’ਤੇ ਰਾਖੀ ਕਰਨ, ਨਿਰਣਈ ਰੂਪ ਵਿੱਚ ਹੀ ਪੱਕੇ ਪੈਰੀਂ ਕਰਨ ਤੇ ਨਿਰਣਈ ਤਰ੍ਹਾਂ ਨਾਲ਼ ਉਸਾਰਨ ਵਿੱਚ ਸਹਾਇਤਾ ਕਰ ਸਕਦੀ ਹੈ।

ਇਸੇ ਕਰਕੇ ਅਸੀਂ ਕਹਿੰਦੇ ਹਾਂ ਕਿ ਸਾਡੇ ਲਈ ਅਜਿਹੀ ਕੋਈ ਚੀਜ਼ ਨਹੀਂ, ਜਿਵੇਂ ਕਿ ਮਨੁੱਖੀ ਸਮਾਜ ਤੋਂ ਬਾਹਰ ਖੜਾ ਇਖਲਾਕ, ਇਹ ਇੱਕ ਛਲ ਹੈ। ਸਾਡੇ ਲਈ ਇਖਲਾਕ ਪ੍ਰੋਲੇਤਾਰੀਆਂ ਦੇ ਜਮਾਤੀ ਘੋਲ਼ ਅਧੀਨ ਹੈ।

ਇਸ ਜਮਾਤੀ ਘੋਲ਼ ਦੇ ਘੇਰੇ ਵਿੱਚ ਕੀ ਆਉਂਦਾ ਹੈ ? ਇਸ ਵਿੱਚ ਜ਼ਾਰ ਦਾ ਤਖਤਾ ਉਲਟਾਉਣਾ, ਸਰਮਾਏਦਾਰਾਂ ਨੂੰ ਉਲਟਾਉਣਾ ਤੇ ਸਰਮਾਏਦਾਰ ਜਮਾਤ ਦਾ ਖਾਤਮਾ ਆਉਂਦਾ ਹੈ।

ਆਮ ਤੌਰ ’ਤੇ ਭਲਾਂ ਜਮਾਤਾਂ (ਵਰਗ) ਕੀ ਹਨ ? ਜਮਾਤਾਂ ਉਹ ਚੀਜ਼ ਹੁੰਦੀਆਂ ਹਨ, ਜਿਹੜੀ ਸਮਾਜ ਦੇ ਇੱਕ ਭਾਗ ਨੂੰ ਆਗਿਆ ਦੇਂਦੀ ਹੈ ਕਿ ਉਹ ਦੂਜੇ ਭਾਗ ਦੀ ਕਿਰਤ ਉੱਤੇ ਕਬਜ਼ਾ ਕਰ ਸਕੇ। ਜੇ ਸਮਾਜ ਦਾ ਇੱਕ ਭਾਗ ਸਾਰੀ ਜ਼ਮੀਨ ਉੱਪਰ ਕਬਜ਼ਾ ਜਮਾ ਲੈਂਦਾ

ਹੈ, ਤਾਂ ਸਾਡੇ ਸਾਹਮਣੇ ਜ਼ਿਮੀਦਾਰ (ਭੂਮੀਪਤੀ) ਜਮਾਤ ਤੇ ਕਿਸਾਨ ਜਮਾਤ ਆਉਂਦੀ। ਜੇ ਸਮਾਜ ਦੇ ਇੱਕ ਭਾਗ ਕੋਲ਼ ਫੈਕਟਰੀਆਂ, ਕਾਰੋਬਾਰ ਵਿੱਚ ਹਿੱਸੇ ਤੇ ਸਰਮਾਇਆ (ਪੂੰਜੀ) ਹੁੰਦਾ ਹੈ, ਜਦ ਕਿ ਦੂਜਾ ਭਾਗ ਇਨ੍ਹਾਂ ਫੈਕਟਰੀਆਂ ਵਿੱਚ ਕੰਮ ਕਰਦਾ ਹੈ ਤਦ ਸਾਡੇ ਸਾਹਮਣੇ ਸਰਮਾਏਦਾਰ (ਪੂੰਜੀਪਤੀ) ਜਮਾਤ ਤੇ ਪ੍ਰੋਲੇਤਾਰੀ ਜਮਾਤ ਆਉਂਦੀ ਹੈ।

ਜ਼ਾਰ ਨੂੰ ਕੱਢ **ਮਾਰਨਾ ਕੋਈ ਮੁਸ਼ਕਲ ਨਹੀਂ ਸੀ—** ਇਸ ਵਾਸਤੇ ਕੁਝ ਦਿਨਾਂ ਦੀ ਲੋੜ ਸੀ। ਜ਼ਿਮੀਦਾਰਾਂ ਨੂੰ ਕੱਢ ਮਾਰਨਾ ਕੋਈ ਮੁਸ਼ਕਲ ਨਹੀਂ ਸੀ— ਇਹ ਕੰਮ ਕੁਝ ਮਹੀਨਿਆਂ ਵਿੱਚ ਨਿਪਟਾ ਲਿਆ ਗਿਆ। ਏਦਾਂ ਸਰਮਾਏਦਾਰਾਂ ਨੂੰ ਕੱਢ ਮਾਰਨਾ ਵੀ ਕੋਈ ਬਹੁਤਾ ਮੁਸ਼ਕਲ ਕੰਮ ਨਹੀਂ ਸੀ। ਪਰ ਇਸ ਦੇ ਮੁਕਾਬਲੇ ਜਮਾਤਾਂ ਨੂੰ ਖਤਮ ਕਰਨਾ ਬੇਮਿਸਾਲ ਤੌਰ ਉੱਤੇ ਔਖਾ ਕੰਮ ਹੈ, ਅਜੇ ਵੀ ਸਾਡੇ ਮਜ਼ਦੂਰਾਂ ਤੇ ਕਿਸਾਨਾਂ ਵਿਚਕਾਰ ਵੰਡੀਆਂ ਹਨ। ਜੇ ਕਿਸਾਨ ਨੂੰ ਉਸ ਦੇ ਜ਼ਮੀਨ ਦੇ ਟੋਟੇ ਉੱਪਰ ਲਾ ਦਿਤਾ ਜਾਂਦਾ ਹੈ ਤਾਂ ਉਹ ਵਾਧੂ ਅਨਾਜ ਉੱਪਰ, ਭਾਵ ਉਸ ਅਨਾਜ ਉੱਪਰ ਜਿਸ ਦੀ ਉਸ ਨੂੰ ਆਪਣੇ ਲਈ ਜਾਂ ਆਪਣੇ ਮਾਲ-ਡੰਗਰ ਲਈ ਲੋੜ ਨਹੀਂ, ਕਬਜ਼ਾ ਜਮਾ ਬੈਠਦਾ ਹੈ, ਜਦ ਕਿ ਬਾਕੀ ਦੇ ਲੋਕਾਂ ਨੂੰ ਰੋਟੀ ਤੋਂ ਬਿਨਾਂ ਰਹਿਣਾ ਪੈਂਦਾ ਹੈ, ਤਾਂ ਉਹ ਕਿਸਾਨ ਲੋਟੂ ਬਣ ਜਾਂਦਾ ਹੈ। ਜਿੰਨਾ ਜ਼ਿਆਦਾ ਅਨਾਜ ਉਹ ਜੋੜੇ, ਓਨਾ ਜ਼ਿਆਦਾ ਮੁਨਾਫਾ ਉਸ ਨੂੰ ਹੁੰਦਾ ਹੈ, ਜਿਥੋਂ ਤੀਕਰ ਬਾਕੀ ਲੋਕਾਂ ਦਾ ਸਵਾਲ ਹੈ, ਉਹਨਾਂ ਨੂੰ ਮਰਨ ਦਿਓ ਭੁਖੇ : "ਜਿੰਨਾ ਜ਼ਿਆਦਾ ਉਹ ਭੁੱਖੇ ਮਰਨਗੇ, ਓਨਾ ਮਹਿੰਗਾ ਅਨਾਜ ਮੈਂ ਵੇਚ ਸਕਾਂਗਾ।" ਸਾਰਿਆਂ ਨੂੰ ਇੱਕੋ ਇੱਕ ਸਾਂਝੀ ਯੋਜਨਾ ਅਨੁਸਾਰ, ਸਾਂਝੀ ਜ਼ਮੀਨ ਉੱਤੇ, ਸਾਂਝੀਆਂ ਫੈਕਟਰੀਆਂ ਵਿੱਚ ਤੇ ਇੱਕ ਸਾਂਝੀ ਪ੍ਰਣਾਲੀ ਅਨੁਸਾਰ ਕੰਮ ਕਰਨਾ ਚਾਹੀਦਾ ਹੈ। ਕੀ ਇਹ ਹਾਸਲ ਕਰਨਾ ਅਸਾਨ ਹੈ ? ਤੁਸੀਂ ਤੱਕ ਸਕਦੇ ਹੋ ਕਿ ਇਹ ਏਨਾ ਸੌਖਾ ਕੰਮ ਨਹੀਂ, ਜਿਨ੍ਹਾਂ ਜ਼ਾਰ ਨੂੰ, ਜ਼ਿਮੀਦਾਰਾਂ ਤੇ ਸਰਮਾਏਦਾਰਾਂ ਨੂੰ ਕੱਢ ਮਾਰਨਾ ਸੌਖਾ ਸੀ। ਲੋੜ ਇਸ ਗੱਲ ਦੀ ਹੈ ਕਿ ਪ੍ਰੋਲੇਤਾਰੀ, ਕਿਸਾਨੀ ਦੇ ਇੱਕ ਹਿੱਸੇ ਨੂੰ ਮੁੜ ਵਿਦਿਆ ਦੇਵੇ, ਅਤੇ ਕਾਮੇ ਕਿਸਾਨਾਂ ਨੂੰ ਆਪਣੇ ਨਾਲ਼ ਖਿਚੇ ਤਾਂ ਜੋ ਉਹਨਾਂ ਕਿਸਾਨਾਂ ਦੇ ਵਿਰੋਧ ਨੂੰ ਕੁਚਲਿਆ ਜਾ ਸਕੇ, ਜੋ ਅਮੀਰ ਹਨ ਅਤੇ ਬਾਕੀ ਲੋਕਾਂ ਦੀਆਂ ਲੋੜਾਂ ਤੇ ਕੰਗਾਲੀ ਤੋਂ ਮੁਨਾਫਾ ਕਮਾ ਰਹੇ ਹਨ। ਏਦਾਂ ਸਾਡੇ ਦੁਆਰਾ ਜ਼ਾਰ ਦਾ ਤਖਤਾ ਉਲਟਾਉਣ ਤੇ ਜ਼ਿਮੀਦਾਰਾਂ ਤੇ ਸਰਮਾਏਦਾਰਾਂ ਨੂੰ ਪਰੇ ਵਗਾਹ ਮਾਰਨ ਦੇ ਬਾਵਜੂਦ ਪ੍ਰੋਲੇਤਾਰੀ ਘੋਲ਼ ਦਾ ਕਾਰਜ ਹਾਲੀ ਪੂਰਾ ਨੇਪਰੇ ਨਹੀਂ ਚੜ੍ਹਿਆ ਇਸ ਨੂੰ ਨੇਪਰੇ ਚੜ੍ਹਾਉਣਾ ਉਸ ਪ੍ਰਬੰਧ ਦਾ ਕਰਤੱਵ ਹੈ, ਜਿਸ ਨੂੰ ਅਸੀਂ ਪ੍ਰੋਲੇਤਾਰੀਆਂ ਦੀ ਡਿਕਟੇਟਰਸ਼ਿਪ ਕਹਿੰਦੇ ਹਾਂ।

ਜਮਾਤੀ ਘੋਲ਼ ਜਾਰੀ ਹੈ : ਇਸ ਨੇ ਸਿਰਫ ਰੂਪ ਬਦਲ ਲਏ ਹਨ। ਇਹ ਪੁਰਾਣੇ ਲੋਟੂਆਂ ਦੀ ਵਾਪਸੀ ਨੂੰ ਰੋਕਣ ਲਈ, ਅਬੋਧ ਕਿਸਾਨਾਂ ਦੇ ਖਿਲਰੇ ਹੋਏ ਜਨਸਮੂਹਾਂ ਨੂੰ ਇੱਕੋ ਇੱਕ ਯੂਨੀਅਨ ਵਿੱਚ ਇਕਮੁੱਠ ਕਰਨ ਲਈ ਪ੍ਰੋਲੇਤਾਰੀਆਂ ਦਾ ਜਮਾਤੀ ਘੋਲ਼ ਹੈ। ਜਮਾਤੀ ਸੰਘਰਸ਼ (ਘੋਲ਼) ਜਾਰੀ ਹੈ, ਤੇ ਸਾਰੇ ਹਿਤਾਂ ਨੂੰ ਇਸ ਦੇ ਅਧੀਨ ਕਰ ਦੇਣਾ ਸਾਡਾ ਕਰਤੱਵ ਹੈ। ਸਾਡਾ ਕਮਿਊਨਿਸਟ ਇਖਲਾਕ (ਨੈਤਿਕਤਾ) ਵੀ ਉਸੇ ਕਰਤੱਵ ਦੇ ਅਧੀਨ ਹੈ।ਅਸੀਂ ਕਹਿੰਦੇ ਹਾਂ : ਇਖਲਾਕ ਉਹ ਹੈ ਜਿਹੜਾ ਪੁਰਾਣੇ ਲੋਟੂ ਸਮਾਜ ਨੂੰ ਤਬਾਹ ਕਰਨ ਵਿੱਚ ਤੇ ਸਾਰੇ

ਕਿਰਤੀ ਲੋਕਾਂ ਨੂੰ ਪ੍ਰੋਲੇਤਾਰੀਆਂ ਦੁਆਲ਼ੇ ਜੋੜਨ ਵਿੱਚ ਸਹਾਈ ਹੁੰਦਾ ਹੈ, ਜਿਹੜੇ ਪ੍ਰੋਲੇਤਾਰੀ ਕਿ ਨਵਾਂ ਕਮਿਊਨਿਸਟ ਸਮਾਜ ਉਸਾਰ ਰਹੇ ਹਨ।

ਕਮਿਊਨਿਸਟ ਇਖਲਾਕ ਉਸ ਨੂੰ ਕਹਿੰਦੇ ਹਨ, ਜਿਹੜਾ ਇਸ ਘੋਲ਼ ਵਿੱਚ ਸਹਾਈ ਹੁੰਦਾ ਹੈ ਤੇ ਸਭ ਲੁੱਟ-ਖਸੁੱਟ ਵਿਰੁੱਧ, ਸਮੁੱਚੀ ਤੁੱਛ ਨਿੱਜੀ ਮਾਲਕੀ ਵਿਰੁਧ ਮਿਹਨਤਕਸ਼ ਲੋਕਾਂ ਨੂੰ ਇਕਮੁਠ ਕਰਦਾ ਹੈ, ਕਿਉਂਜੋ ਤੁੱਛ ਜਾਇਦਾਦ ਇੱਕ ਆਦਮੀ ਦੇ ਹੱਥਾਂ ਵਿੱਚ ਉਹ ਸਭ ਕੁਝ ਦੇ ਦਿੰਦੀ ਹੈ, ਜਿਸ ਨੂੰ ਸਾਰੇ ਸਮਾਜ ਦੀ ਕਿਰਤ ਨੇ ਸਿਰਜਿਆ ਹੁੰਦਾ ਹੈ। ਸਾਡੇ ਦੇਸ ਵਿੱਚ ਜ਼ਮੀਨ ਸਾਂਝੀ ਮਲਕੀਅਤ ਹੈ।

ਪਰ ਫਰਜ਼ ਕਰੋ ਕਿ ਮੈਂ ਇਸ ਸਾਂਝੀ ਮਲਕੀਅਤ ਦਾ ਇੱਕ ਟੋਟਾ ਲੈਂਦਾ ਹਾਂ ਤੇ ਇਸ ਤੋਂ ਆਪਣੀ ਲੋੜ ਨਾਲੋਂ ਦੁਗਣਾ ਅਨਾਜ ਪੈਦਾ ਕਰਦਾ ਹਾਂ, ਤੇ ਵਾਧੂ ਅਨਾਜ ਉੱਤੇ ਮੁਨਾਫੇਖੋਰੀ ਕਰਦਾ ਹਾਂ ? ਫਰਜ਼ ਕਰੋ ਕਿ ਮੈਂ ਇਹ ਦਲੀਲ ਦੇਂਦਾ ਹਾਂ ਕਿ ਜਿੰਨੇ ਜ਼ਿਆਦਾ ਭੁੱਖੇ ਮਰਦੇ ਲੋਕ ਹੋਣਗੇ, ਓਨੀ ਜ਼ਿਆਦਾ ਉਹ ਕੀਮਤ ਦੇਣਗੇ ? ਕੀ ਮੈਂ ਏਦਾਂ ਇੱਕ ਕਮਿਊਨਿਸਟ ਵਾਂਗ ਵਿਹਾਰ ਕਰ ਰਿਹਾ ਹੋਵਾਂਗਾ ? ਨਹੀਂ ਸਗੋਂ ਮੈਂ ਕਿ ਲੋਟੂ ਵਾਂਗ, ਇੱਕ ਮਾਲਕ ਵਾਂਗ ਵਿਹਾਰ ਕਰ ਰਿਹਾ ਹੋਵਾਂਗਾ। ਇਸ ਦਾ ਮੁਕਾਬਲਾ ਕੀਤਾ ਜਾਣਾ ਚਾਹੀਦਾ ਹੈ। ਜੇ ਏਦਾਂ ਕਰਨ ਦੀ ਛੁੱਟੀ ਦਿਤੀ ਗਈ, ਤਦ ਚੀਜ਼ਾਂ ਫਿਰ ਵਾਪਸ ਸਰਮਾਏਦਾਰਾਂ ਦੀ ਹਕੂਮਤ ਵੰਨੀ, ਬੁਰਜੁਆਜ਼ੀ ਦੀ ਹਕੂਮਤ ਵੱਲ ਮੁੜ ਪੈਣਗੀਆਂ, ਜਿਵੇਂ ਪਿਛਲੇ ਇਨਕਲਾਬਾਂ ਵੇਲੇ ਇੱਕੋ ਤੋਂ ਬਹੁਤੀ ਵਾਰ ਵਾਪਰ ਚੁੱਕਾ ਹੈ। ਸਰਮਾਏਦਾਰਾਂ ਦੇ ਬੁਰਜੁਆਜ਼ੀ ਦੀ ਹਕੂਮਤ ਦੀ ਮੁੜ-ਬਹਾਲੀ ਨੂੰ ਰੋਕਣ ਲਈ, ਸਾਨੂੰ ਮੁਨਾਫੇਖੋਰੀ ਦੀ ਆਗਿਆ ਨਹੀਂ ਦੇਣੀ ਚਾਹੀਦੀ ; ਸਾਨੂੰ ਇਹ ਆਗਿਆ ਨਹੀਂ ਦੇਣੀ ਚਾਹੀਦੀ ਕਿ ਇੱਕ ਬੰਦਾ ਬਾਕੀ ਲੋਕਾਂ ਦੀ ਕੀਮਤ ਉੱਤੇ ਆਪਣੇ ਆਪ ਨੂੰ ਧਨਾਢ ਬਣਾਵੇ, ਕਿਰਤੀ ਲੋਕਾਂ ਨੂੰ ਪ੍ਰੋਲੇਤਾਰੀਆਂ (ਸਰਵਹਾਰਾ ਜਮਾਤ) ਨਾਲ਼ ਇਕਮੁੱਠ ਹੋ ਜਾਣਾ ਚਾਹੀਦਾ ਹੈ ਤੇ ਕਮਿਊਨਿਸਟ ਸਮਾਜ ਬਨਾਉਣਾ ਚਾਹੀਦਾ ਹੈ। ਇਹ ਕਮਿਊਨਿਸਟ ਨੌਜਵਾਨਾਂ ਦੀ ਲੀਗ ਤੇ ਜਥੇਬੰਦੀ ਦੇ ਬੁਨਿਆਦੀ ਕਾਰਜ (ਕਰਤੱਵ) ਦਾ ਮੁੱਖ ਲੱਛਣ ਹੈ।

ਪੁਰਾਣਾ ਸਮਾਜ ਇਸ ਅਸੂਲ ਉੱਪਰ ਅਧਾਰਤ ਸੀ : ਲੁੱਟੋ ਜਾਂ ਲੁੱਟੇ ਜਾਓ ; ਦੂਜਿਆਂ ਲਈ ਕੰਮ ਕਰੋ ਜਾਂ ਦੂਜਿਆਂ ਨੂੰ ਆਪਣੇ ਲਈ ਕੰਮ ਕਰਨ ਉੱਤੇ ਮਜਬੂਰ ਕਰੋ ; ਗੁਲਾਮ-ਮਾਲਕ ਬਣੋ ਜਾਂ ਗੁਲਾਮ ਬਣੋ। ਕੁਦਰਤੀ ਤੌਰ 'ਤੇ, ਇਹੋ ਜਿਹੇ ਸਮਾਜ ਵਿੱਚ ਪਲ਼ੇ ਲੋਕ, ਕਿਹਾ ਜਾ ਸਕਦਾ ਹੈ, ਮਾਂ ਦੇ ਦੁੱਧ ਨਾਲ਼ ਹੀ ਉਸ ਮਨੋਅਵਸਥਾ, ਆਦਤ, ਉਸ ਸੰਕਲਪ ਨੂੰ ਆਪਣੇ ਅੰਦਰ ਖਪਾਉਂਦੇ ਹਨ, ਜੋ ਕਹਿੰਦਾ ਹੈ : ਤੁਸੀਂ ਤਾਂ ਗੁਲਾਮ-ਮਾਲਕ ਹੋ ਜਾਂ ਗੁਲਾਮ ਹੋ, ਜਾਂ ਫਿਰ ਨਿਕੇ ਮਾਲਕ, ਤੁੱਛ ਕਰਮਚਾਰੀ, ਮਾਮੂਲੀ ਜਿਹੇ ਅਫਸਰ, ਜਾਂ ਇੱਕ ਬੁੱਧੀਮਾਨ ਹੋ— ਮੁਕਦੀ ਗੱਲ ਕਿ ਅਜਿਹੇ ਆਦਮੀ ਹੋ, ਜਿਸ ਨੂੰ ਸਿਰਫ ਆਪਣੇ ਆਪ ਨਾਲ਼ ਮਤਲਬ ਹੈ, ਤੇ ਕਿਸੇ ਹੋਰ ਦੀ ਜ਼ਰਾ ਜਿੰਨੀ ਪ੍ਰਵਾਹ ਨਹੀਂ ਕਰਦਾ।

ਜੇ ਮੈਂ ਜ਼ਮੀਨ ਦੇ ਇਸ ਟੋਟੇ 'ਤੇ ਕੰਮ ਕਰਦਾ ਹਾਂ, ਤਾਂ ਮੈਂ ਹੋਰ ਕਿਸੇ ਦੀ ਜ਼ਰਾ ਵੀ ਪ੍ਰਵਾਹ ਨਹੀਂ ਕਰਦਾ ; ਜੇ ਦੂਜੇ ਭੁੱਖੇ ਮਰਦੇ ਹਨ, ਤਾਂ ਹੋਰ ਵੀ ਚੰਗੈ, ਮੈਨੂੰ ਮੇਰੇ ਅਨਾਜ ਲਈ ਵਧੇਰੇ ਪੈਸੇ ਮਿਲਣਗੇ, ਜੇਕਰ ਡਾਕਟਰ, ਇੰਜੀਨੀਅਰ, ਅਧਿਆਪਕ ਜਾਂ ਕਲਰਕ ਵਜੋਂ ਮੇਰੇ

ਕੋਲ਼ ਕੋਈ ਨੌਕਰੀ ਹੈ, ਤਾਂ ਹੋਰ ਸਭ ਨੂੰ ਮੈਂ ਟਿੱਚ ਸਮਝਦਾਂ। ਜੇ ਮੈਂ ਸਮੇਂ ਦੀਆਂ ਤਾਕਤਾਂ ਦੀ ਝੋਲੀ-ਝੁੱਕੀ ਜਾਂ ਟੋਡਪੁਣਾ ਕਰਦਾ ਹਾਂ ਤੇ ਉਹਨਾਂ ਨੂੰ ਖੁਸ਼ ਰਖਦਾ ਹਾਂ, ਤਾਂ ਹੋ ਸਕਦੈ ਮੈਂ ਆਪਣੀ ਨੌਕਰੀ ਕਾਇਮ ਰੱਖ ਸਕਾਂ, ਇਸ ਦੇ ਨਾਲ਼ ਹੀ ਮੈਂ ਜ਼ਿੰਦਗੀ ਵਿੱਚ ਤਰੱਕੀ ਕਰਾਂ ਤੇ ਬੁਰਜੂਆ ਬਣ ਜਾਵਾਂ। ਕਮਿਊਨਿਸਟ ਅਜਿਹੀ ਮਨੋਅਵਸਥਾ ਤੇ ਅਜਿਹੇ ਭਾਵਾਂ ਨੂੰ ਮਨ ਵਿੱਚ ਨਹੀਂ ਰੱਖ ਸਕਦਾ। ਜਦੋਂ ਮਜ਼ਦੂਰਾਂ ਤੇ ਕਿਸਾਨਾਂ ਨੇ ਸਾਬਤ ਕਰ ਦਿਤਾ ਕਿ ਖੁਦ ਆਪਣੇ ਯਤਨਾਂ ਨਾਲ਼ ਉਹ ਆਪਣੇ ਆਪ ਦੀ ਰਾਖੀ ਕਰਨ ਦੇ ਤੇ ਨਵਾਂ ਸਮਾਜ ਉਸਾਰਨ ਦੇ ਸਮਰੱਥ ਹਨ— ਤਾਂ ਉਹ ਨਵੀਂ ਤੇ ਕਮਿਊਨਿਸਟ ਵਿੱਦਿਆ ਦਾ ਅਰੰਭ ਸੀ, ਲੋਟੂਆਂ ਵਿਰੁੱਧ ਘੋਲ਼ ਵਿੱਚ ਵਿੱਦਿਆ ਦਾ, ਨਿੱਜ ਦਾ ਫਾਇਦਾ ਤੱਕਣ ਵਾਲ਼ਿਆਂ ਤੇ ਨਿਕੇ ਮਾਲਕਾਂ ਦੇ ਖਿਲਾਫ ਉਸ ਮਨੋਅਵਸਥਾ ਤੇ ਉਹਨਾਂ ਆਦਤਾਂ ਵਿਰੁੱਧ ਪ੍ਰੋਲੇਤਾਰੀਆਂ ਨਾਲ਼ ਗਠਜੋੜ ਵਿੱਚ ਵਿੱਦਿਆ ਦਾ ਅਰੰਭ ਸੀ, ਜੋ ਆਦਤਾਂ ਕਹਿੰਦੀਆਂ ਹਨ : ਮੈਨੂੰ ਆਪਣੇ ਮੁਨਾਫੇ ਨਾਲ਼ ਸਰੋਕਾਰ ਹੈ, ਤੇ ਹੋਰ ਕਿਸੇ ਦੀ ਮੈਨੂੰ ਭੋਰਾ ਪ੍ਰਵਾਹ ਨਹੀਂ।

ਇਹ ਜਵਾਬ ਹੈ ਇਸ ਸਵਾਲ ਦਾ ਕਿ ਨੌਜਵਾਨ ਤੇ ਉੱਠ ਰਹੀ ਪੀੜ੍ਹੀ ਕਮਿਊਨਿਜ਼ਮ ਕਿਵੇਂ ਸਿੱਖੇ।

ਇਹ ਆਪਣੀ ਪੜ੍ਹਾਈ, ਸਿਖਲਾਈ ਤੇ ਵਿੱਦਿਆ ਵਿਚਲੇ ਹਰ ਕਦਮ ਨੂੰ ਉਸ ਨਿਰੰਤਰ ਘੋਲ਼ ਨਾਲ਼ ਜੋੜ ਕੇ ਹੀ ਕਮਿਊਨਿਜ਼ਮ ਸਿੱਖ ਸਕਦੇ ਹਨ, ਜਿਹੜਾ ਘੋਲ਼ ਪ੍ਰੋਲੇਤਾਰੀ ਤੇ ਮਿਹਨਤਕਸ਼ ਲੋਕ ਲੋਟੂਆਂ ਦੇ ਪੁਰਾਣੇ ਸਮਾਜ ਵਿਰੁੱਧ ਕਰ ਰਹੇ ਹਨ। ਜਦੋਂ ਲੋਕ ਸਾਨੂੰ ਦਸਦੇ ਹਨ, ਤਾਂ ਅਸੀਂ ਕਹਿੰਦੇ ਹਾਂ : ਕਮਿਊਨਿਸਟ ਲਈ ਸਾਰਾ ਇਖਲਾਕ ਇਸ ਇਕਜੁਟ ਜ਼ਬਤ ਤੇ ਲੋਟੂਆਂ ਵਿਰੁੱਧ ਚੇਤੰਨ ਵਿਸ਼ਾਲ ਘੋਲ਼ ਵਿੱਚ ਹੀ ਹੁੰਦਾ ਹੈ। ਅਸੀਂ ਕਿਸੇ ਸਦੀਵੀ ਇਖਲਾਕ (ਨੈਤਿਕਤਾ) ਵਿੱਚ ਵਿਸ਼ਵਾਸ ਨਹੀਂ ਰਖਦੇ, ਤੇ ਅਸੀਂ ਉਸ ਬਾਰੇ ਸਾਰੇ ਕਿੱਸੇ-ਕਹਾਣੀਆਂ ਦੇ ਝੂਠ ਦਾ ਪਰਦਾਫਾਸ਼ ਕਰਦੇ ਹਾਂ। ਇਖਲਾਕ ਮਨੁੱਖੀ ਸਮਾਜ ਨੂੰ ਉਚੇਰੀ ਪੱਧਰ ਤੱਕ ਉੱਚਾ ਉੱਠਣ ਤੇ ਕਿਰਤ ਦੀ ਲੁੱਟ-ਖਸੁੱਟ ਤੋਂ ਛੁਟਕਾਰਾ ਪਾਉਣ ਵਿੱਚ ਸਹਾਇਤਾ ਕਰਨ ਦੇ ਮਕਸਦ ਦੀ ਪੂਰਤੀ ਵਿੱਚ ਸਹਾਈ ਹੁੰਦਾ ਹੈ।

ਇਸ ਨੂੰ ਹਾਸਲ ਕਰਨ ਵਾਸਤੇ ਸਾਨੂੰ ਨੌਜਵਾਨਾਂ ਦੀ ਉਸ ਪੀੜ੍ਹੀ ਦੀ ਲੋੜ ਹੈ ਜਿਸ ਨੇ ਬੁਰਜੂਆਜ਼ੀ ਵਿਰੁੱਧ ਜ਼ਬਤ ਵਾਲ਼ੇ ਤੇ ਸਿਰਲੱਥ ਘੋਲ਼ ਦੌਰਾਨ ਸਿਆਸੀ ਪਰਪੱਕਤਾ ਤੀਕਰ ਪੁਜਣਾ ਸ਼ੁਰੂ ਕੀਤਾ ਸੀ। ਇਸ ਘੋਲ਼ ਵਿੱਚ ਉਹ ਪੀੜ੍ਹੀ ਸੱਚੇ ਕਮਿਊਨਿਸਟਾਂ ਨੂੰ ਸਿਖਲਾਈ ਦੇ ਰਹੀ ਹੈ : ਇਸ ਨੂੰ ਚਾਹੀਦਾ ਹੈ ਕਿ ਆਪਣੀ ਪੜ੍ਹਾਈ, ਵਿਦਿਆ ਤੇ ਸਿਖਲਾਈ ਵਿਚਲੇ ਹਰ ਕਦਮ ਨੂੰ ਇਸ ਘੋਲ਼ ਅਧੀਨ ਕਰੇ ਤੇ ਇਸ ਦੇ ਨਾਲ਼ ਜੋੜੇ। ਕਮਿਊਨਿਸਟ ਨੌਜਵਾਨਾਂ ਦੀ ਵਿੱਦਿਆ ਉਹਨਾਂ ਨੂੰ ਮਿੱਠੀਆਂ ਮਿੱਠੀਆਂ ਗੱਲਾਂ ਸੁਨਾਉਣ ਤੇ ਇਖਲਾਕੀ ਉਪਦੇਸ਼ ਦੇਣ ਦੀ ਨਹੀਂ ਹੋਣੀ ਚਾਹੀਦੀ। ਵਿੱਦਿਆ ਦੇ ਖੇਤਰ ਵਿੱਚ ਤਾਂ ਇਹ ਕੁਝ ਨਹੀਂ ਹੁੰਦਾ। ਜਦੋਂ ਲੋਕ ਦੇਖ ਚੁਕੇ ਹਨ ਕਿ ਜਿਮੀਂਦਾਰਾਂ ਤੇ ਸਰਮਾਏਦਾਰਾਂ ਦੇ ਜੂਲੇ ਹੇਠ ਉਹਨਾਂ ਦੇ ਮਾਪੇ ਕਿਵੇਂ ਰਹਿੰਦੇ ਸਨ ; ਜਦੋਂ ਉਹਨਾਂ ਨੇ ਆਪ ਉਹਨਾਂ ਲੋਕਾਂ ਦੇ ਕਸ਼ਟਾਂ ਦਾ ਤਜਰਬਾ ਹਾਸਲ ਕੀਤਾ ਹੈ, ਜਿਹਨਾਂ ਨੇ ਲੋਟੂਆਂ ਵਿਰੁੱਧ ਘੋਲ਼ ਦੀ ਸ਼ੁਰੂਆਤ ਕੀਤੀ ਸੀ, ਜਦੋਂ ਉਹ ਉਹਨਾਂ ਕੁਰਬਾਨੀਆਂ ਨੂੰ ਵੇਖ

ਚੁੱਕੇ ਹਨ, ਜਿਹੜੀਆਂ ਜੋ ਕੁਝ ਜਿਤਿਆ ਜਾ ਚੁੱਕਾ ਹੈ, ਉਸ ਸਭ ਕਾਸੇ ਨੂੰ ਕਾਇਮ ਰਖਣ ਲਈ ਕੀਤੀਆਂ ਗਈਆਂ ਹਨ, ਅਤੇ ਉਹ ਦੇਖ ਚੁਕੇ ਹਨ ਕਿ ਜ਼ਿਮੀਂਦਾਰ ਤੇ ਸਰਮਾਏਦਾਰ ਕਿੰਨੇ ਕੁ ਮਾਰੂ ਦੁਸ਼ਮਣ ਹਨ— ਇਹਨਾਂ ਹਾਲਤਾਂ ਨੇ ਹੀ ਉਹਨਾਂ ਨੂੰ ਕਮਿਊਨਿਸਟ ਬਨਣਾ ਸਿਖਾਇਆ। ਕਮਿਊਨਿਸਟ ਇਖਲਾਕ ਕਮਿਊਨਿਜ਼ਮ ਨੂੰ ਪੱਕਿਆਂ ਕਰਨ ਤੇ ਨੇਪਰੇ ਚੜ੍ਹਾਉਣ ਲਈ ਘੋਲ਼ ਉਪਰ ਅਧਾਰਤ ਹੈ। ਇਹ ਕਮਿਊਨਿਸਟ ਸਿਖਲਾਈ, ਵਿੱਦਿਆ ਤੇ ਪੜ੍ਹਾਈ ਦਾ ਵੀ ਅਧਾਰ ਹੈ। ਇਹ ਹੈ ਜਵਾਬ, ਇਸ ਸਵਾਲ ਦਾ ਕਿ ਕਮਿਊਨਿਜ਼ਮ ਕਿਵੇਂ ਸਿਖਿਆ ਜਾਵੇ।

ਅਸੀਂ ਪੜ੍ਹਾਈ, ਸਿਖਲਾਈ ਤੇ ਵਿੱਦਿਆ ਵਿੱਚ ਯਕੀਨ ਨਹੀਂ ਰੱਖ ਸਕਦੇ, ਜੇਕਰ ਉਹ ਸਿਰਫ ਸਕੂਲ ਦੇ ਕਮਰੇ ਤੀਕਰ ਸੀਮਤ ਤੇ ਜੀਵਨ ਦੀ ਹਲਚਲ ਨਾਲ਼ੋਂ ਕੱਟੀ ਹੋਈ ਹੋਵੇ। ਜਦੋਂ ਤੀਕਰ ਮਜ਼ਦੂਰਾਂ ਤੇ ਕਿਸਾਨਾਂ ਉੱਪਰ ਜ਼ਿਮੀਂਦਾਰਾਂ ਤੇ ਸਰਮਾਏਦਾਰਾਂ ਦਾ ਜਬਰ ਕਾਇਮ ਹੈ, ਤੇ ਜਦੋਂ ਤੀਕਰ ਸਕੂਲ ਜ਼ਿਮੀਂਦਾਰਾਂ ਤੇ ਸਰਮਾਏਦਾਰਾਂ ਦੇ ਕੰਟਰੋਲ ਹੇਠ ਹਨ, ਓਦੋਂ ਤੀਕਰ ਜਵਾਨ ਪੀੜ੍ਹੀ ਅੰਨ੍ਹੀ ਤੇ ਬੇਸਮਝ ਰਹੇਗੀ। ਸਾਡੇ ਸਕੂਲਾਂ ਨੂੰ ਚਾਹੀਦਾ ਹੈ ਕਿ ਨੌਜਵਾਨਾਂ ਨੂੰ ਗਿਆਨ ਦੇ ਬੁਨਿਆਦੀ ਅਸੂਲ, ਅਜ਼ਾਦਾਨਾ ਤੌਰ ਉੱਤੇ ਕਮਿਊਨਿਸਟ ਵਿਚਾਰ ਵਿਕਸਤ ਕਰਨ ਦੀ ਯੋਗਤਾ ਪ੍ਰਦਾਨ ਕਰਨ ; ਉਹਨਾਂ ਨੂੰ ਚਾਹੀਦਾ ਹੈ ਕਿ ਨੌਜਵਾਨਾਂ ਨੂੰ ਸੁਸਿੱਖਿਅਤ ਲੋਕ ਬਨਾਉਣ। ਜਦੋਂ ਉਹ ਸਕੂਲ ਪੜ੍ਹ ਰਹੇ ਹੁੰਦੇ ਹਨ, ਤਾਂ ਉਹਨਾਂ ਨੂੰ ਲੋਟੂਆਂ ਤੋਂ **ਮੁਕਤੀ** ਵਾਸਤੇ ਘੋਲ਼ ਵਿੱਚ ਹਿੱਸੇਦਾਰ ਬਨਣਾ ਸਿੱਖਣਾ ਚਾਹੀਦਾ ਹੈ। ਨੌਜਵਾਨ ਕਮਿਊਨਿਸਟ ਲੀਗ, ਜਵਾਨ ਕਮਿਊਨਿਸਟ ਪੀੜ੍ਹੀ ਦੀ ਲੀਗ ਵਜੋਂ ਆਪਣੇ ਨਾਂ ਨੂੰ ਸਿਰਫ ਉਦੋਂ ਹੀ ਯੋਗ ਸਿੱਧ ਕਰੇਗੀ, ਜਦੋਂ ਇਸ ਦੀ ਪੜ੍ਹਾਈ, ਸਿਖਲਾਈ ਤੇ ਵਿਦਿਆ ਵਿਚਲਾ ਹਰ ਕਦਮ ਲੋਟੂਆਂ ਵਿਰੁੱਧ ਸਮੁੱਚੇ ਮਿਹਨਤਕਸ਼ਾਂ ਦੇ ਸਾਂਝੇ ਘੋਲ਼ ਵਿੱਚ ਹਿੱਸਾ ਲੈਣ ਲਈ ਇਕਸੁਰ ਹੋਵੇਗਾ। ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਜਦੋਂ ਤੱਕ ਰੂਸ ਇੱਕੋ ਇੱਕ ਮਜ਼ਦੂਰ ਗਣਰਾਜ (ਰੀਪਬਲਿਕ) ਬਣਿਆ ਰਹਿੰਦਾ ਹੈ ਤੇ ਬਾਕੀ ਦੀ ਦੁਨੀਆਂ ਵਿੱਚ ਪੁਰਾਣਾ, ਬੁਰਜੂਆ ਪ੍ਰਬੰਧ ਕਾਇਮ ਰਹਿੰਦਾ ਹੈ, ਅਸੀਂ ਉਹਨਾਂ ਤੋਂ ਕਮਜ਼ੋਰ ਰਵ੍ਹਾਂਗੇ, ਤੇ ਨਵੇਂ ਹਮਲੇ ਦਾ ਖਤਰਾ ਲਗਾਤਾਰ ਕਾਇਮ ਰਹੇਗਾ; ਤੇ ਜੇ ਅਸੀਂ ਠੋਸ ਰੂਪ ਵਿੱਚ ਇਕਜੁਟ ਹੋਣਾ ਸਿੱਖ ਲਈਏ, ਸਿਰਫ ਤਾਂ ਹੀ ਅਸੀਂ ਅੱਗੋਂ ਘੋਲ਼ ਵਿੱਚ ਜਿਤਾਂਗੇ ਤੇ ਤਾਕਤ ਪ੍ਰਾਪਤ ਕਰ ਲੈਣ ਤੋਂ ਪਿੱਛੋਂ— ਸਚਮੁੱਚ ਅਜਿੱਤ ਹੋ ਜਾਵਾਂਗੇ। ਸੋ, ਕਮਿਊਨਿਸਟ ਬਨਣ ਦਾ ਮਤਲਬ ਹੈ ਕਿ ਤੁਹਾਨੂੰ ਸਮੁੱਚੀ ਜਵਾਨ ਪੀੜ੍ਹੀ ਨੂੰ ਜਥੇਬੰਦ ਕਰਨਾ ਤੇ ਇਕਮੁੱਠ ਕਰਨਾ ਚਾਹੀਦਾ ਹੈ ਤੇ ਇਸ ਘੋਲ਼ ਵਿੱਚ ਸਿਖਲਾਈ ਤੇ ਜ਼ਬਤ ਦੀ ਮਿਸਾਲ ਕਾਇਮ ਕਰਨੀ ਚਾਹੀਦੀ ਹੈ। ਫਿਰ ਤੁਸੀਂ ਕਮਿਊਨਿਸਟ ਸਮਾਜ ਦੀ ਇਮਾਰਤ ਉਸਾਰਨੀ ਸ਼ੁਰੂ ਕਰ ਸਕੋਗੇ, ਤੇ ਇਸ ਨੂੰ ਨੇਪਰੇ ਚੜ੍ਹਾ ਸਕੋਗੇ।

ਤੁਹਾਡੇ ਸਾਹਮਣੇ ਇਹ ਸਪਸ਼ਟ ਕਰਨ ਲਈ ਮੈਂ ਇੱਕ ਉਦਾਹਰਨ ਦੇਵਾਂਗਾ। ਅਸੀਂ ਆਪਣੇ ਆਪ ਨੂੰ ਕਮਿਊਨਿਸਟ ਕਹਿੰਦੇ ਹਾਂ। ਕਮਿਊਨਿਸਟ ਕੀ ਹੁੰਦਾ ਹੈ ? ਕਮਿਊਨਿਸਟ ਇੱਕ ਲਾਤੀਨੀ ਸ਼ਬਦ ਹੈ। ਲਾਤੀਨੀ ਵਿਚ '**ਕੌਮੂਨੀਸ**' ਸ਼ਬਦ ਦਾ ਅਰਥ ਹੈ '**ਸਾਂਝਾ**'। ਕਮਿਊਨਿਸਟ ਸਮਾਜ ਉਹ ਸਮਾਜ ਹੈ, ਜਿਸ ਵਿੱਚ ਸਾਰੀਆਂ ਚੀਜ਼ਾਂ– ਜ਼ਮੀਨ, ਫੈਕਟਰੀਆਂ— ਸਾਂਝੀ ਮਲਕੀਅਤ ਹੁੰਦੀਆਂ ਹਨ ਤੇ ਲੋਕ ਮਿਲ਼ਕੇ ਕੰਮ ਕਰਦੇ ਹਨ। ਇਹ ਹੈ ਕਮਿਊਨਿਜ਼ਮ।

ਕੀ ਮਿਲ਼ ਕੇ ਕੰਮ ਕਰਨਾ ਸੰਭਵ ਹੈ, ਜੇ ਹਰ ਕੋਈ ਵੱਖੋ ਵੱਖ ਜ਼ਮੀਨ ਦੇ ਆਪਣੇ ਟੋਟੇ ਉੱਤੇ ਕੰਮ ਕਰ ਰਿਹਾ ਹੋਵੇ ? ਮਿਲ਼ਕੇ ਸਾਂਝਾ ਕੰਮ ਕਰਨਾ ਇਕਦਮ ਨਹੀਂ ਲਿਆਂਦਾ ਜਾ ਸਕਦਾ। ਇਹ ਅਸੰਭਵ ਹੈ। ਇਹ ਅਕਾਸ਼ੋਂ ਨਹੀਂ ਡਿਗਦਾ। ਇਹ ਮੁਸ਼ੱਕਤ ਕਰਨ ਤੇ ਕਸ਼ਟ ਸਹਿਣ ਨਾਲ਼ ਆਉਂਦਾ ਹੈ : ਇਹ ਸੰਘਰਸ਼ ਜਾਂ ਘੋਲ਼ ਦੌਰਾਨ ਪੈਦਾ ਹੁੰਦਾ ਹੈ। ਇਥੇ ਪੁਰਾਣੀਆਂ ਕਿਤਾਬਾਂ ਕਿਸੇ ਕੰਮ ਨਹੀਂ, ਕੋਈ ਵੀ ਉਹਨਾਂ ਉੱਪਰ ਯਕੀਨ ਨਹੀਂ ਕਰੇਗਾ। ਹਰੇਕ ਜਣੇ ਨੂੰ ਜ਼ਿੰਦਗੀ ਦੇ ਆਪਣੇ ਤਜਰਬੇ ਦੀ ਜ਼ਰੂਰਤ ਹੁੰਦੀ ਹੈ। ਜਦੋਂ ਸਾਇਬੇਰੀਆ ਤੇ ਦੱਖਣ ਵੱਲੋਂ 'ਕੋਲਚਾਕ' ਤੇ 'ਦੇਨੀਕਿਨ' ਵਧ ਰਹੇ ਸਨ, ਤਾਂ ਕਿਸਾਨ ਉਹਨਾਂ ਵੱਲ ਸਨ। ਉਹਨਾਂ ਨੂੰ ਬਾਲਸ਼ਵਿਕਵਾਦ ਪਸੰਦ ਨਹੀਂ ਸੀ, ਕਿਉਂ ਜੋ ਬਾਲਸ਼ਵਿਕ ਉਹਨਾਂ ਦਾ ਅਨਾਜ ਨਿਸ਼ਚਿਤ ਕੀਮਤਾਂ ਉੱਤੇ ਲੈਂਦੇ ਸਨ। ਪਰ ਜਦੋਂ ਸਾਇਬੇਰੀਆ ਤੇ ਯੂਕਰੇਨ ਵਿਚਲੇ ਕਿਸਾਨਾਂ ਨੇ ਕੋਲਚਾਕ ਤੇ ਦੇਨੀਕਿਨ ਦੀ ਹਕੂਮਤ ਦਾ ਮਜ਼ਾ ਚਖਿਆ, ਤਾਂ ਉਹਨਾਂ ਮਹਿਸੂਸ ਕੀਤਾ ਕਿ ਉਹਨਾਂ ਸਾਹਵੇਂ ਇੱਕੋ ਇੱਕ ਬਦਲ ਹੈ : ਜਾਂ ਤਾਂ ਸਰਮਾਏਦਾਰਾਂ ਕੋਲ਼ ਜਾਣ ਜਿਹੜੇ ਉਹਨਾਂ ਨੂੰ ਗੁਲਾਮੀ ਦਾ ਜੀਵਨ ਜਿਊਣ ਲਈ ਇਕਦਮ ਜ਼ਿਮੀਦਾਰਾਂ ਦੇ ਹਵਾਲੇ ਕਰ ਦੇਣਗੇ; ਜਾਂ ਫੇਰ ਮਜ਼ਦੂਰਾਂ ਮਗਰ ਲੱਗਣ, ਜੋ ਇਹ ਠੀਕ ਹੈ ਕਿ ਅਜਿਹੀ ਧਰਤੀ ਦਾ ਵਾਅਦਾ ਨਹੀਂ ਸੀ ਕਰਦੇ ਜਿਥੇ ਦੁੱਧ ਤੇ ਸ਼ਹਿਦ ਦੀਆਂ ਨਦੀਆਂ ਵਗਦੀਆਂ ਹੋਣਗੀਆਂ, ਅਤੇ ਸਖਤ ਘੋਲ਼ ਵਿੱਚ ਅਸਪਾਤੀ ਜ਼ਬਤ ਤੇ ਪਕਿਆਈ ਦੀ ਮੰਗ ਕਰਦੇ ਸਨ, ਪਰ ਜੋ ਉਹਨਾਂ ਨੂੰ ਸਰਮਾਏਦਾਰਾਂ ਤੇ ਜ਼ਿਮੀਦਾਰਾਂ ਦੀ ਗੁਲਾਮੀ ਵਿੱਚੋਂ ਬਾਹਰ ਕੱਢ ਲੈਣਗੇ। ਜਦੋਂ ਅਨਪੜ੍ਹ ਕਿਸਾਨਾਂ ਨੇ ਵੀ ਖੁਦ ਆਪਣੇ ਤਜਰਬੇ ਤੋਂ ਇਹ ਦੇਖਿਆ ਤੇ ਮਹਿਸੂਸਿਆ, ਤਦ ਉਹ ਕਮਿਊਨਿਜ਼ਮ ਦੇ ਚੇਤੰਨ ਪੈਰੋਕਾਰ ਬਣ ਗਏ, ਜਿਹੜੇ ਕਰੜੇ ਸਕੂਲ ਵਿੱਚ ਚੰਡੇ ਜਾ ਚੁਕੇ ਸਨ। ਇਹੋ ਜਿਹਾ ਤਜਰਬਾ, ਨੌਜਵਾਨ ਕਮਿਊਨਿਸਟ ਲੀਗ ਦੀਆਂ ਸਾਰੀਆਂ ਸਰਗਰਮੀਆਂ ਦਾ ਅਧਾਰ ਬਨਣਾ ਚਾਹੀਦਾ ਹੈ।

ਮੈਂ ਇਹਨਾਂ ਸਵਾਲਾਂ ਦਾ ਜਵਾਬ ਦਿੱਤਾ ਹੈ ਕਿ ਸਾਨੂੰ ਕੀ ਸਿਖਣਾ ਚਾਹੀਦਾ ਹੈ, ਸਾਨੂੰ ਪੁਰਾਣੇ ਸਕੂਲ ਤੋਂ ਤੇ ਵਿਗਿਆਨ (ਸਾਇੰਸ) ਤੋਂ ਕੀ ਹਾਸਲ ਕਰਨਾ ਚਾਹੀਦਾ ਹੈ। ਮੈਂ ਹੁਣ ਇਸ ਸਵਾਲ ਦਾ ਜਵਾਬ ਦੇਣ ਦਾ ਯਤਨ ਕਰਾਂਗਾ ਕਿ ਇਹ ਕਿਵੇਂ ਸਿੱਖਿਆ ਜਾਣਾ ਚਾਹੀਦਾ ਹੈ। ਇਸਦਾ ਜਵਾਬ ਹੈ : ਸਿਰਫ ਸਕੂਲਾਂ ਦੀ ਸਰਗਰਮੀ ਵਿਚਲੇ ਹਰ ਕਦਮ ਨੂੰ, ਸਿਖਲਾਈ, ਵਿਦਿਆ ਤੇ ਪੜ੍ਹਾਈ ਵਿਚਲੇ ਹਰ ਕਦਮ ਨੂੰ ਲੋਟੂਆਂ ਵਿਰੁੱਧ ਕਿਰਤੀ ਲੋਕਾਂ ਦੇ ਘੋਲ਼ ਨਾਲ਼ ਅਨਿਖੜ ਤੌਰ 'ਤੇ ਜੋੜ ਕੇ।

ਮੈਂ ਕੁਝ ਨੌਜਵਾਨਾਂ ਦੀਆਂ ਜਥੇਬੰਦੀਆਂ ਦੇ ਕੰਮ ਦੇ ਤਜਰਬੇ ਤੋਂ ਕੁੱਝ ਮਿਸਾਲਾਂ ਲਵਾਂਗੇ, ਇਸ ਗੱਲ ਦੀ ਵਿਆਖਿਆ ਕਰਨ ਲਈ ਕਿ ਕਮਿਊਨਿਜ਼ਮ ਦੀ ਇਹ ਸਿਖਲਾਈ ਕਿਵੇਂ ਚੱਲਣੀ ਚਾਹੀਦੀ ਹੈ। ਹਰ ਕੋਈ ਅਨਪੜ੍ਹਤਾ ਖਤਮ ਕਰਨ ਦੀ ਗੱਲ ਕਰ ਰਿਹਾ ਹੈ। ਤੁਹਾਨੂੰ ਪਤਾ ਹੈ ਕਿ ਅਨਪੜ੍ਹ ਦੇਸ਼ ਵਿੱਚ ਕਮਿਊਨਿਸਟ ਸਮਾਜ ਨਹੀਂ ਉਸਾਰਿਆ ਜਾ ਸਕਦਾ। ਸੋਵੀਅਤ ਸਰਕਾਰ ਲਈ ਸਿਰਫ ਹੁਕਮ ਜਾਰੀ ਕਰ ਦੇਣਾ, ਜਾਂ ਆਪਣੇ ਕੁਝ ਕੁ ਸਭ ਤੋਂ ਚੰਗੇ ਕਾਰਕੁੰਨਾਂ ਨੂੰ ਇਸ ਕੰਮ 'ਤੇ ਲਾ ਦੇਣਾ ਕਾਫੀ ਨਹੀਂ। ਜਵਾਨ ਪੀੜ੍ਹੀ ਨੂੰ ਇਹ ਕੰਮ

ਆਪ ਆਪਣੇ ਹੱਥ ਲੈਣਾ ਚਾਹੀਦਾ ਹੈ। ਕਮਿਊਨਿਜ਼ਮ ਦਾ ਮਤਲਬ ਹੈ ਕਿ ਨੌਜਵਾਨ, ਨੌਜਵਾਨ ਲੀਗ ਨਾਲ਼ ਸਬੰਧ ਰਖਦੇ ਗੱਭਰੂ ਤੇ ਮੁਟਿਆਰਾਂ ਇਹ ਕਹਿਣ: ਇਹ ਸਾਡਾ ਕੰਮ ਹੈ ; ਅਸੀਂ 'ਕੱਠੇ ਹੋਵਾਂਗੇ ਤੇ ਅਨਪੜ੍ਹਤਾ ਖਤਮ ਕਰਨ ਲਈ ਪਿੰਡਾਂ ਵਿੱਚ ਜਾਵਾਂਗੇ, ਤਾਂ ਜੋ ਸਾਡੇ ਨੌਜਵਾਨਾਂ ਵਿੱਚੋਂ ਕੋਈ ਵੀ ਅਨਪੜ੍ਹ ਨਾ ਰਹੇ! ਅਸੀਂ ਯਤਨ ਕਰ ਰਹੇ ਹਾਂ ਕਿ ਜਵਾਨ ਹੋ ਰਹੀ ਪੀੜ੍ਹੀ ਨੂੰ ਆਪਣੀਆਂ ਸਰਗਰਮੀਆਂ ਇਸ ਕੰਮ ਉੱਪਰ ਲਾਉਣ ਵੰਨੀ ਪ੍ਰੇਰੀਏ। ਤੁਸੀਂ ਜਾਣਦੇ ਹੋ ਕਿ ਅਸੀਂ ਜਾਹਲ ਤੇ ਅਨਪੜ੍ਹ ਰੂਸ ਨੂੰ ਇੱਕ ਪੜ੍ਹੇ-ਲਿਖੇ ਦੇਸ਼ ਵਿੱਚ ਤੇਜ਼ੀ ਨਾਲ਼ ਨਹੀਂ ਬਦਲ ਸਕਦੇ। ਪਰ ਜੇ ਨੌਜਵਾਨ ਲੀਗ ਇਸ ਕੰਮ ਉੱਤੇ ਜੁਟ ਜਾਏ, ਤੇ ਜੇ ਸਾਰੇ ਨੌਜਵਾਨ, ਸਾਰਿਆਂ ਦੇ ਭਲ਼ੇ ਲਈ ਕੰਮ ਕਰਨ, ਤਾਂ ਚਾਰ ਲੱਖ ਮੁੰਡਿਆਂ ਕੁੜੀਆਂ ਦੀ ਮੈਂਬਰਸ਼ਿਪ ਵਾਲ਼ੀ ਇਹ ਲੀਗ ਆਪਣੇ ਆਪ ਨੂੰ ਨੌਜਵਾਨ ਕਮਿਊਨਿਸਟ ਲੀਗ ਅਖਵਾਉਣ ਦੀ ਹੱਕਦਾਰ ਹੋਏਗੀ। ਇਹ ਵੀ ਲੀਗ ਦਾ ਇੱਕ ਕਰਤੱਵ ਹੈ ਕਿ ਉਹ ਸਿਰਫ ਆਪ ਹੀ ਗਿਆਨ ਪ੍ਰਾਪਤ ਨਾ ਕਰੇ। ਸਗੋਂ ਉਹਨਾਂ ਨੌਜਵਾਨਾਂ ਦੀ ਮਦਦ ਵੀ ਕਰੇ ਜੋ ਖੁਦ ਆਪਣੇ ਯਤਨਾਂ ਨਾਲ਼ ਆਪਣੇ ਆਪ ਨੂੰ ਅਨਪੜ੍ਹਤਾ ਦੇ ਜੰਜਾਲ ਵਿੱਚੋਂ ਨਹੀਂ ਕੱਢ ਸਕਦੇ। ਨੌਜਵਾਨ ਲੀਗ ਦਾ ਮੈਂਬਰ ਹੋਣ ਦਾ ਭਾਵ ਹੈ ਕਿ ਆਪਣੀ ਕਿਰਤ ਤੋਂ ਘਾਲਣਾ ਸਾਂਝੇ ਉਦੇਸ਼ ਉੱਪਰ ਲਾਈ ਜਾਏ। ਇਹ ਹੈ ਮਤਲਬ ਕਮਿਊਨਿਸਟ ਵਿੱਦਿਆ ਦਾ। ਸਿਰਫ ਇਹੋ ਜਿਹੇ ਕੰਮ ਦੌਰਾਨ ਹੀ ਨੌਜਵਾਨ ਮੁੰਡੇ ਕੁੜੀਆਂ ਅਸਲੀ ਕਮਿਊਨਿਸਟ ਬਣਦੇ ਹਨ। ਇਸ ਕੰਮ ਵਿੱਚ ਜੇ ਉਹ ਅਸਲੀ ਨਤੀਜੇ ਪ੍ਰਾਪਤ ਕਰ ਲੈਣਗੇ, ਸਿਰਫ ਤਾਂ ਹੀ ਉਹ ਕਮਿਊਨਿਸਟ ਬਨਣਗੇ।

ਉਦਾਹਰਨ ਵਜੋਂ ਉਪ-ਨਗਰੀ ਸਬਜ਼ੀਆਂ ਦੇ ਬਗੀਚਿਆਂ ਨੂੰ ਹੀ ਲਵੋ। ਕੀ ਇਹ ਠੋਸ ਕਾਰਜ ਨਹੀਂ ? ਇਹ ਨੌਜਵਾਨ ਕਮਿਊਨਿਸਟ ਲੀਗ ਦੇ ਕਰਤੱਵਾਂ ਵਿੱਚੋਂ ਇੱਕ ਹੈ। ਲੋਕ ਭੁੱਖ ਨਾਲ਼ ਮਰ ਰਹੇ ਹਨ ; ਫ਼ੈਕਟਰੀਆਂ ਵਿੱਚ ਭੁੱਖ ਫੈਲੀ ਹੋਈ ਹੈ। ਭੁੱਖ ਤੋਂ ਆਪਣੇ ਆਪ ਬਚਾਉਣ ਲਈ, ਸਬਜ਼ੀਆਂ ਦੇ ਬਾਗ਼ਾਂ ਦਾ ਵਿਕਾਸ ਕੀਤਾ ਜਾਣਾ ਚਾਹੀਦਾ ਹੈ, ਪਰ ਖੇਤੀ ਪੁਰਾਣੇ ਢੰਗ ਨਾਲ਼ ਕੀਤੀ ਜਾ ਰਹੀ ਹੈ। ਇਸ ਲਈ ਵਧੇਰੇ ਜਮਾਤੀ ਚੇਤਨਤਾ ਵਾਲ਼ੇ ਅਫਸਰਾਂ ਨੂੰ ਇਸ ਕਾਰਜ ਵਿੱਚ ਜੁਟਣਾ ਚਾਹੀਦਾ ਹੈ, ਤੇ ਫੇਰ ਤੁਹਾਨੂੰ ਪਤਾ ਲੱਗੇਗਾ ਕਿ ਸਬਜ਼ੀਆਂ ਦੇ ਬਾਗਾਂ ਦੀ ਗਿਣਤੀ ਵਧ ਜਾਏਗੀ, ਉਹਨਾਂ ਦਾ ਰਕਬਾ ਵਧ ਜਾਏਗਾ, ਤੇ ਸਿੱਟੇ ਚੰਗੇਰੇ ਨਿੱਕਲਣ ਲੱਗ ਪੈਣਗੇ। ਨੌਜਵਾਨ ਕਮਿਊਨਿਸਟ ਲੀਗ ਨੂੰ ਇਸ ਕੰਮ ਵਿੱਚ ਸਰਗਰਮ ਹਿੱਸਾ ਲੈਣਾ ਚਾਹੀਦਾ ਹੈ। ਹਰੇਕ ਲੀਗ ਤੇ ਲੀਗ ਦੀ ਸ਼ਾਖ ਨੂੰ ਇਸ ਨੂੰ ਆਪਣਾ ਫਰਜ਼ ਸਮਝਣਾ ਚਾਹੀਦਾ ਹੈ।

ਨੌਜਵਾਨ ਕਮਿਊਨਿਸਟ ਲੀਗ ਨੂੰ ਡੁਰਲੀ-ਜੱਥਾ (ਜਾਂਬਾਜ਼ ਫੌਜ) ਬਨਣਾ ਚਾਹੀਦਾ ਹੈ ਜੋ ਹਰੇਕ ਕੰਮ ਵਿੱਚ ਸਹਾਇਤਾ ਕਰੇ, ਤੇ ਪਹਿਲਕਦਮੀ ਤੇ ਉੱਦਮ ਵਿਖਾਏ। ਲੀਗ ਨੂੰ ਇੱਕ ਅਜਿਹੀ ਜਥੇਬੰਦੀ ਬਨਣਾ ਚਾਹੀਦਾ ਹੈ, ਜਿਹੜੀ ਹਰੇਕ ਮਿਹਨਤਕਸ਼ ਨੂੰ ਇਹ ਦੇਖਣ ਦੇ ਯੋਗ ਬਨਾਏ ਕਿ ਇਸ ਵਿੱਚ ਉਹ ਲੋਕ ਹਨ ਜਿਹਨਾਂ ਦੀ ਸਿੱਖਿਆ ਨੂੰ ਉਹ ਸ਼ਾਇਦ ਨਹੀਂ ਸਮਝਦਾ, ਤੇ ਜਿਹਨਾਂ ਦੀ ਸਿੱਖਿਆ ਉੱਤੇ, ਹੋ ਸਕਦੈ, ਉਹ ਇਕਦਮ ਯਕੀਨ ਨਾ ਕਰ ਸਕੇ, ਪਰ ਜਿਹਨਾਂ ਦੇ ਅਮਲੀ ਕੰਮ ਤੇ ਸਰਗਰਮੀ ਤੋਂ ਉਹ ਦੇਖ ਸਕਦਾ ਹੈ ਕਿ ਉਹ ਸੱਚਮੁਚ

ਅਜਿਹੇ ਲੋਕ ਹਨ, ਜੋ ਉਸ ਨੂੰ ਠੀਕ ਰਾਹ ਦਿਖਾ ਰਹੇ ਹਨ।

ਜੇ ਨੌਜਵਾਨ ਕਮਿਊਨਿਸਟ ਲੀਗ ਸਾਰੇ ਖੇਤਰਾਂ ਵਿੱਚ ਆਪਣੇ ਕੰਮ ਨੂੰ ਇਸ ਢੰਗ ਨਾਲ਼ ਜਥੇਬੰਦ ਕਰਨ ਤੋਂ ਅਸਮਰੱਥ ਰਹਿੰਦੀ ਹੈ, ਤਾਂ ਇਸ ਦਾ ਮਤਲਬ ਹੋਵੇਗਾ ਕਿ ਪੁਰਾਣੇ ਬੁਰਜੂਆ ਰਸਤੇ ਵੱਲ ਮੁੜ ਰਹੀ ਹੈ। ਸਾਨੂੰ ਆਪਣੀ ਵਿੱਦਿਆ ਲੋਟੂਆਂ ਵਿਰੁਧ ਮਿਹਨਤਕਸ਼ਾਂ ਦੇ ਘੋਲ਼ ਨਾਲ਼ ਜੋੜਨੀ ਚਾਹੀਦੀ ਹੈ, ਤਾਂ ਜੋ ਕਮਿਊਨਿਜ਼ਮ ਦੀ ਸਿੱਖਿਆ ਦੁਆਰਾ ਸਾਹਮਣੇ ਰੱਖੇ ਗਏ ਕਾਰਜ ਨੇਪਰੇ ਚੜ੍ਹਾਉਣ ਵਿੱਚ ਉਹਨਾਂ ਦੀ ਸਹਾਇਤਾ ਕੀਤੀ ਜਾ ਸਕੇ।

ਲੀਗ ਦੇ ਮੈਂਬਰਾਂ ਨੂੰ ਆਪਣਾ ਸਾਰਾ ਵਿਹਲਾ ਸਮਾਂ ਸਬਜ਼ੀ ਦੇ ਬਾਗਾਂ ਨੂੰ ਸੁਧਾਰਨ ਉੱਪਰ ਜਾਂ ਕਿਸੇ ਫੈਕਟਰੀ ਵਿੱਚ ਨੌਜਵਾਨਾਂ ਦੀ ਵਿੱਦਿਆ ਜਥੇਬੰਦ ਕਰਨ ਆਦਿ ਉੱਤੇ ਲਾਉਣਾ ਚਾਹੀਦਾ ਹੈ। ਅਸੀਂ ਰੂਸ ਨੂੰ ਕੰਗਾਲੀ ਮਾਰੇ ਤੇ ਮੰਦਹਾਲੇ ਦੇਸ਼ ਤੋਂ ਇੱਕ ਅਮੀਰ ਦੇਸ਼ ਵਿੱਚ ਬਦਲਣਾ ਚਾਹੁੰਦੇ ਹਾਂ। ਨੌਜਵਾਨ ਕਮਿਊਨਿਸਟ ਲੀਗ ਨੂੰ ਆਪਣੀ ਪੜ੍ਹਾਈ, ਵਿੱਦਿਆ ਤੇ ਸਿਖਲਾਈ ਨੂੰ ਮਜ਼ਦੂਰਾਂ ਤੇ ਕਿਸਾਨਾਂ ਦੀ ਕਿਰਤ ਨਾਲ਼ ਜੋੜਨੀ ਚਾਹੀਦੀ ਹੈ, ਤਾਂ ਜੋ ਇਹ ਆਪਣੇ ਆਪ ਨੂੰ ਸਕੂਲਾਂ ਤੀਕਰ ਜਾਂ ਕਮਿਊਨਿਸਟ ਕਿਤਾਬਾਂ ਤੇ ਪੈਂਫਲਿਟ ਪੜ੍ਹਨ ਤੀਕਰ ਸੀਮਿਤ ਨਾ ਰੱਖੇ। ਮਜ਼ਦੂਰਾਂ ਤੇ ਕਿਸਾਨਾਂ ਨਾਲ਼ ਮੋਢੇ ਨਾਲ਼ ਮੋਢਾ ਜੋੜ ਕੇ ਕੰਮ ਕਰਨ ਨਾਲ਼ ਹੀ ਬੰਦਾ ਸੱਚਾ ਕਮਿਊਨਿਸਟ ਬਣ ਸਕਦਾ ਹੈ। ਇਹ ਗੱਲ ਆਮ ਤੌਰ ’ਤੇ ਸਮਝ ਲੈਣੀ ਚਾਹੀਦੀ ਹੈ ਕਿ ਨੌਜਵਾਨ ਲੀਗ ਦੇ ਸਾਰੇ ਮੈਂਬਰ ਪੜ੍ਹੇ ਲਿਖੇ ਹੁੰਦੇ ਹਨ ਤੇ ਇਸ ਦੇ ਨਾਲ਼ ਹੀ ਆਪਣੇ ਕੰਮ ਵਿੱਚ ਵੀ ਤੇਜ਼ ਹੁੰਦੇ ਹਨ। ਜਦੋਂ ਹਰ ਕੋਈ ਦੇਖੇਗਾ ਕਿ ਅਸੀਂ ਪੁਰਾਣੇ, ਸਕੂਲਾਂ ਵਿੱਚੋਂ ਪੁਰਾਣੇ ਕਵਾਇਦ-ਮੈਦਾਨ ਵਾਲ਼ੇ ਤੌਰ-ਤਰੀਕੇ ਬਾਹਰ ਕੱਢ ਮਾਰੇ ਹਨ ਤੇ ਉਹਨਾਂ ਦੀ ਥਾਂ ਚੇਤੰਨ ਜ਼ਬਤ ਨੂੰ ਲੈ ਆਂਦਾ ਹੈ, ਕਿ ਸਾਰੇ ਮੁੰਡੇ ਕੁੜੀਆਂ ਸੁਬੋਤਨਿਕ* ਵਿੱਚ ਹਿੱਸਾ ਲੈਂਦੇ ਹਨ ਤੇ ਹਰੇਕ ਉਪ-ਨਗਰੀ ਫਾਰਮ ਨੂੰ ਲੋਕਾਂ ਦੀ ਸਹਾਇਤਾ ਲਈ ਵਰਤਦੇ ਹਨ— ਤਦ ਲੋਕ ਕਿਰਤ ਨੂੰ ਪੁਰਾਣੇ ਤਰੀਕੇ ਦੇ ਅਰਥਾਂ ਵਿੱਚ ਲੈਣੋਂ ਹਟ ਜਾਣਗੇ।

ਨੌਜਵਾਨ ਕਮਿਊਨਿਸਟ ਲੀਗ ਦਾ ਇਹ ਕਰਤੱਵ ਹੈ ਕਿ ਇਹੋ ਜਿਹੇ ਮਾਮਲਿਆਂ, ਜਿਵੇਂ ਕਿ— ਅਤੇ ਮੈਂ ਇਥੇ ਛੋਟੀ ਜਿਹੀ ਉਦਾਹਰਨ ਦੇਵਾਂਗਾ— ਲੋਕ ਸਫਾਈ ਜਾਂ ਖੁਰਾਕ ਦੀ ਵੰਡ ਵਿੱਚ ਹਰ ਥਾਂ, ਪਿੰਡ ਤੇ ਸ਼ਹਿਰ ਦੇ ਹਿੱਸਿਆਂ ਵਿੱਚ, ਸਹਾਇਤਾ ਜਥੇਬੰਦ ਕਰੇ। ਪੁਰਾਣੇ, ਸਰਮਾਏਦਾਰ ਸਮਾਜ ਵਿੱਚ ਇਹ ਕਿਵੇਂ ਕੀਤਾ ਜਾਂਦਾ ਸੀ ? ਹਰ ਕੋਈ ਆਪਣੇ ਲਈ ਕੰਮ ਕਰਦਾ ਸੀ ਤੇ ਬੁੱਢਿਆਂ ਤੇ ਬੀਮਾਰਾਂ ਦੀ, ਜਾਂ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਸੀ ਕਰਦਾ ਕਿ ਕੀ ਘਰ ਦਾ ਕੰਮ ਸਿਰਫ ਔਰਤਾਂ ਦੀ ਸਿਰਦਰਦੀ ਹੈ, ਜਿਹੜੀਆਂ, ਸਿੱਟੇ ਵਜੋਂ, ਜਬਰ ਸਹਿਣ ਅਤੇ ਦਾਸਤਾ ਦੀਆਂ ਹਾਲਤਾਂ ਵਿੱਚ ਰਹਿੰਦੀਆਂ ਸਨ। ਇਸ ਦਾ ਮੁਕਾਬਲਾ ਕਰਨਾ ਭਲਾਂ ਕਿਸ ਦਾ ਕੰਮ ਹੈ ? ਇਹ ਨੌਜਵਾਨ ਲੀਗਾਂ ਦਾ ਕੰਮ ਹੈ, ਜਿਹਨਾਂ ਨੂੰ ਇਹ ਕਹਿਣਾ

---

* ਕਮਿਊਨਿਸਟ ਸੁਬੋਤਨਿਕ, ਸਮਾਜ ਦੇ ਫਾਇਦੇ ਲਈ ਬਿਨਾਂ-ਮੁਆਵਜ਼ਾ, ਖੁਸ਼ੀ ਨਾਲ਼ ਕੀਤੀ ਜਾਣ ਵਾਲ਼ੀ ਮਜ਼ਦੂਰੀ ਸੀ, ਜੋ ਲੋਕ ਆਪਣੇ ਫਾਲਤੂ (ਸ਼ਨਿਚਰ ਸ਼ਾਮ ਤੇ ਐਤਵਾਰ) ਸਮੇਂ ਵਿੱਚ ਕਰਦੇ ਸਨ।

ਚਾਹੀਦਾ ਹੈ : ਅਸੀਂ ਇਹ ਸਭ ਕੁਝ ਬਦਲ ਦੇਵਾਂਗੇ; ਅਸੀਂ ਨੌਜਵਾਨਾਂ ਦੇ ਜਥੇ ਜਥੇਬੰਦ ਕਰਾਂਗੇ, ਜਿਹੜੇ ਜਨਤਕ ਸਫ਼ਾਈ (ਹਾਈਜੀਨ) ਨੂੰ ਯਕੀਨੀ ਬਨਾਉਣ ਵਿੱਚ ਮਦਦ ਦੇਣਗੇ ਜਾਂ ਖੁਰਾਕ ਵੰਡਣਗੇ, ਜੋ ਬਕਾਇਦਾ ਘਰੋ ਘਰੀ ਮੁਆਇਨੇ ਕਰਨਗੇ, ਅਤੇ ਆਪਣੀਆਂ ਸ਼ਕਤੀਆਂ ਨੂੰ ਠੀਕ ਤਰ੍ਹਾਂ ਨਾਲ਼ ਵੰਡਦੇ ਹੋਏ ਤੇ ਇਹ ਦਰਸਾਉਂਦਿਆਂ ਕਿ ਕਿਰਤ ਜਥੇਬੰਦ ਕੀਤੀ ਜਾਣੀ ਚਾਹੀਦੀ ਹੈ, ਸਾਰੇ ਸਮਾਜ ਦੇ ਭਲੇ ਲਈ ਜਥੇਬੰਦ ਢੰਗ ਨਾਲ਼ ਕੰਮ ਕਰਨਗੇ।

ਉਹਨਾਂ ਲੋਕਾਂ ਦੀ ਪੀੜ੍ਹੀ, ਜੋ ਇਸ ਸਮੇਂ ਪੰਜਾਹ ਸਾਲਾਂ ਦੀ ਉਮਰ ਦੇ ਹਨ, ਕਮਿਊਨਿਸਟ ਸਮਾਜ ਨੂੰ ਦੇਖਣ ਦੀ ਆਸ ਨਹੀਂ ਰੱਖ ਸਕਦੀ। ਇਹ ਪੀੜ੍ਹੀ ਉਸ ਤੋਂ ਪਹਿਲਾਂ ਹੀ ਚਲਾਣਾ ਕਰ ਚੁੱਕੀ ਹੋਵੇਗੀ। ਪਰ ਉਹਨਾਂ ਦੀ ਪੀੜ੍ਹੀ ਦੀ ਪੀੜ੍ਹੀ, ਜੋ ਇਸ ਸਮੇਂ ਪੰਦਰਾਂ ਦੇ ਹਨ, ਕਮਿਊਨਿਸਟ ਸਮਾਜ ਵੇਖੇਗੀ ਅਤੇ ਖੁਦ ਉਸ ਸਮਾਜ ਨੂੰ ਉਸਾਰੇਗੀ। ਇਸ ਪੀੜ੍ਹੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਹਨਾਂ ਦੀਆਂ ਜਿੰਦੜੀਆਂ ਦਾ ਸਮੁੱਚਾ ਮਕਸਦ ਕਮਿਊਨਿਸਟ ਸਮਾਜ ਉਸਾਰਨਾ ਹੈ। ਪੁਰਾਣੇ ਸਮਾਜ ਵਿੱਚ, ਹਰ ਪਰਿਵਾਰ ਵੱਖੋ ਵੱਖ ਰਹਿ ਕੇ ਕੰਮ ਕਰਦਾ ਸੀ ਤੇ ਕਿਰਤ ਨੂੰ ਸਿਵਾਏ ਜ਼ਿਮੀਦਾਰਾਂ ਤੇ ਸਰਮਾਏਦਾਰਾਂ ਦੇ, ਹੋਰ ਕੋਈ ਜਥੇਬੰਦ ਨਹੀਂ ਸੀ ਕਰਦਾ, ਅਤੇ ਉਹ ਲੋਕਾਂ ਦਾ ਜਨ-ਸਮੂਹਾਂ ਉੱਪਰ ਜਬਰ ਕਰਦੇ ਸਨ। ਸਾਨੂੰ ਸਮੁੱਚੀ ਕਿਰਤ, ਭਾਵੇਂ ਉਹ ਕਿੰਨੀ ਵੀ ਮੁਸ਼ੱਕਤ ਭਰੀ ਤੇ ਖ਼ਲਜਗਣ ਵਾਲ਼ੀ ਕਿਉਂ ਨਾ ਹੋਵੇ, ਇਸ ਢੰਗ ਨਾਲ਼ ਜਥੇਬੰਦ ਕਰਨੀ ਚਾਹੀਦੀ ਹੈ ਕਿ ਹਰ ਮਜ਼ਦੂਰ ਤੇ ਕਿਸਾਨ ਇਹ ਕਹਿ ਸਕੇ : ਮੈਂ ਅਜ਼ਾਦ ਕਿਰਤ ਦੀ ਮਹਾਨ ਫੌਜ ਦਾ ਹਿੱਸਾ ਹਾਂ, ਤੇ ਆਪਣਾ ਜੀਵਨ ਜ਼ਿਮੀਦਾਰਾਂ ਤੇ ਸਰਮਾਏਦਾਰਾਂ ਤੋਂ ਬਿਨਾਂ ਉਸਾਰਨ ਦੇ ਯੋਗ ਹੋਵਾਂਗਾ, ਇੱਕ ਕਮਿਊਨਿਸਟ ਸਮਾਜ ਸਥਾਪਤ ਕਰਨ ਦੇ ਕਾਬਲ ਹੋਵਾਂਗਾ। ਨੌਜਵਾਨ ਕਮਿਊਨਿਸਟ ਲੀਗ ਨੂੰ ਚਾਹੀਦਾ ਹੈ ਕਿ ਹਰ ਨੌਜਵਾਨ ਨੂੰ ਛੋਟੀ ਉਮਰ ਤੋਂ ਹੀ ਚੇਤੰਨ ਤੇ ਜ਼ਬਤ ਵਾਲ਼ੀ ਕਿਰਤ ਵਿੱਚ ਜੁਟਣਾ ਸਿਖਾਏ। ਇਸ ਤਰੀਕੇ ਨਾਲ਼ ਸਾਨੂੰ ਯਕੀਨ ਹੋ ਜਾਵੇਗਾ ਕਿ ਇਸ ਵੇਲ਼ੇ ਸਾਡੇ ਸਾਹਮਣੇ ਖੜੇ ਮਸਲੇ ਹੱਲ ਕਰ ਲਏ ਜਾਣਗੇ। ਸਾਨੂੰ ਇਹ ਫਰਜ਼ ਕਰ ਲੈਣਾ ਚਾਹੀਦਾ ਹੈ ਕਿ ਦੇਸ਼ ਦੇ ਬਿਜਲਈਕਰਨ ਲਈ ਘੱਟੋ ਘੱਟ ਦਸ ਸਾਲ ਚਾਹੀਦੇ ਹੋਣਗੇ, ਤਾਂ ਜੋ ਸਾਡਾ ਕੰਗਾਲੀ ਮਾਰਿਆ ਦੇਸ਼ ਤਕਨੀਕ ਦੀਆਂ ਅਤਿ ਨਵੀਆਂ ਪ੍ਰਾਪਤੀਆਂ ਤੋਂ ਲਾਭ ਉਠਾ ਸਕੇ। ਤੇ ਇਸ ਲਈ, ਉਹਨਾਂ ਲੋਕਾਂ ਦੀ ਪੀੜ੍ਹੀ ਨੂੰ, ਜਿਹੜੇ ਇਸ ਸਮੇਂ ਪੰਦਰਾਂ ਸਾਲਾਂ ਦੀ ਉਮਰ ਦੇ ਹਨ, ਤੇ ਦਸਾਂ ਜਾਂ ਵੀਹਾਂ ਸਾਲਾਂ ਦੇ ਸਮੇਂ ਵਿੱਚ ਕਮਿਊਨਿਸਟ ਸਮਾਜ ਵਿੱਚ ਰਹਿ ਰਹੇ ਹੋਣਗੇ, ਆਪਣੇ ਸਾਰੇ ਵਿੱਦਿਅਕ ਮਾਮਲੇ ਇਸ ਢੰਗ ਨਾਲ਼ ਨਜਿੱਠਣੇ ਚਾਹੀਦੇ ਹਨ ਕਿ ਹਰ ਰੋਜ਼, ਹਰ ਪਿੰਡ ਤੇ ਸ਼ਹਿਰ ਵਿੱਚ ਨੌਜਵਾਨ, ਕਿਰਤ ਦੇ ਕਿਸੇ ਸਾਂਝੇ ਮਸਲੇ ਦਾ, ਭਾਵੇਂ ਛੋਟੇ ਤੋਂ ਛੋਟਾ ਜਾਂ ਸਾਦੇ ਤੋਂ ਸਾਦਾ ਹੀ ਕਿਉਂ ਨਾ ਹੋਵੇ, ਅਮਲੀ ਹੱਲ ਲੱਭਣ ਵਿੱਚ ਜੁਟੇ ਹੋਣਗੇ। ਕਮਿਊਨਿਸਟ ਉਸਾਰੀ ਦੀ ਕਾਮਯਾਬੀ ਯਕੀਨੀ ਹੋ ਜਾਏਗੀ, ਜਦੋਂ ਇਹ ਕੰਮ ਹਰ ਪਿੰਡ ਵਿੱਚ ਕੀਤਾ ਜਾਏਗਾ, ਜਿਉਂ ਜਿਉਂ ਕਮਿਊਨਿਸਟ ਮੁਕਾਬਲਾ ਵਿਕਾਸ ਕਰਦਾ ਹੈ ਤੇ ਨੌਜਵਾਨ ਸਿੱਧ ਕਰ ਦਿੰਦੇ ਹਨ ਕਿ ਉਹ ਆਪਣੀ ਕਿਰਤ ਨੂੰ ਇਕਮੁੱਠ ਕਰ ਸਕਦੇ ਹਨ। ਉਕਤ ਉਸਾਰੀ ਦੀ ਸਫਲਤਾ ਦੇ ਪੱਖੋਂ ਆਪਣੇ ਹਰੇਕ ਕਦਮ ਨੂੰ ਤੱਕਣ ਨਾਲ਼ ਹੀ, ਤੇ ਆਪਣੇ ਆਪ ਨੂੰ ਇਹ ਪੁੱਛਣ ਨਾਲ਼ ਹੀ ਕਿ ਅਸੀਂ ਇਕਮੁੱਠ ਤੇ ਸਿਆਸੀ ਚੇਤਨਤਾ

ਵਾਲ਼ੇ ਮਿਹਨਤਕਸ਼ ਬਨਣ ਹਿਤ ਜੋ ਕੁਝ ਕਰ ਸਕਦੇ ਹਾਂ, ਕੀਤਾ ਹੈ ਜਾਂ ਨਹੀਂ ਨੌਜਵਾਨ ਕਮਿਊਨਿਸਟ ਲੀਗ ਆਪਣੇ ਪੰਜ ਲੱਖ ਮੈਂਬਰਾਂ ਨੂੰ ਕਿਰਤ ਦੀ ਇੱਕੋ ਇੱਕ ਫੌਜ ਵਿੱਚ ਇਕਜੁਟ ਕਰਨ ਤੇ ਸਾਰਿਆਂ ਦਾ ਸਤਿਕਾਰ ਜਿੱਤਣ ਵਿੱਚ ਸਫਲ ਹੋਵੇਗੀ।

(ਅਸਮਾਨ-ਗੁੰਜਾਊ ਤਾੜੀਆਂ)

ਪ੍ਰਾਵਦਾ ਨੰ : 221, 222 ਅਤੇ 223,
ਅਕਤੂਬਰ 5, 6 ਤੇ 7,1920

ਸਮੁੱਚੀਆਂ ਕਿਰਤਾਂ, ਜਿਲਦ 31,
ਸਫੇ 283-99

# ਲੜਾਕੂ ਪਦਾਰਥਵਾਦ ਦੀ ਮਹੱਤਤਾ ਬਾਰੇ

## ਟੂਕਾਂ

... ਕਮਿਊਨਿਸਟਾਂ ਦੁਆਰਾ (ਜਿਵੇਂ ਕਿ ਆਮ ਕਰ ਕੇ ਉਹਨਾਂ ਇਨਕਲਾਬੀਆਂ ਦੁਆਰਾ, ਜਿਹਨਾਂ ਨੇ ਇੱਕ ਮਹਾਨ ਇਨਕਲਾਬ ਦੀ ਸ਼ੁਰੂਆਤ ਬਹੁਤ ਕਾਮਯਾਬੀ ਨਾਲ਼ ਕੀਤੀ ਹੈ) ਕੀਤੀ ਸਭ ਤੋਂ ਵੱਧ ਖਤਰਨਾਕ ਗਲਤੀ ਇਹ ਵਿਚਾਰ ਹੈ ਕਿ ਇਨਕਲਾਬ ਸਿਰਫ ਇਨਕਲਾਬੀਆਂ ਦੁਆਰਾ ਹੀ ਕੀਤਾ ਜਾ ਸਕਦਾ ਹੈ। ਇਸ ਦੇ ਉਲਟ, ਕਾਮਯਾਬ ਹੋਣ ਲਈ, ਸਮੁੱਚੇ ਗੰਭੀਰ ਇਨਕਲਾਬੀ ਕਾਰਜ ਦੀ ਇਹ ਮੰਗ ਹੈ ਕਿ ਇਸ ਵਿਚਾਰ ਨੂੰ ਸਮਝਿਆ ਤੇ ਅਮਲ ਵਿੱਚ ਬਦਲਿਆ ਜਾਵੇ ਕਿ ਇਨਕਲਾਬੀ ਨਿਰਾ ਸੱਚੀਂ-ਮੁੱਚੀਂ ਦੀ ਸ਼ਕਤੀਸ਼ਾਲੀ ਤੇ ਮੂਹਰਲੀ ਜਮਾਤ ਦੇ ਹਰਾਵਲ ਦਸਤੇ ਵਜੋਂ ਹੀ ਹਿੱਸਾ ਪਾ ਸਕਦੇ ਹਨ। ਇੱਕ ਹਰਾਵਲ ਦਸਤਾ ਸਿਰਫ ਉਦੋਂ ਹੀ ਇੱਕ ਹਰਾਵਲ ਦਸਤੇ ਵਾਂਗ ਕੰਮ ਕਰ ਸਕਦਾ ਹੈ, ਜਦ ਉਹ ਲੋਕਾਂ ਦੇ ਸਮੂਹ ਤੋਂ ਕੱਟੇ ਜਾਣ ਤੋਂ ਕੰਨੀ ਕਤਰਾਉਣ ਦੇ ਯੋਗ ਹੋਵੇ ਅਤੇ ਸਮੁੱਚੇ ਜਨਸਮੂਹ ਨੂੰ ਸਚਮੁੱਚ ਅਗਵਾਈ ਦੇਣ ਦੇ ਕਾਬਲ ਹੋਵੇ। ਸਰਗਰਮੀ ਦੇ ਬਿਲਕੁਲ ਵਿਭਿੰਨ ਤੇ ਵਿਪ੍ਰੀਤ ਖੇਤਰਾਂ ਵਿੱਚ ਗੈਰ-ਕਮਿਊਨਿਸਟਾਂ ਨਾਲ਼ ਮੇਲ (ਗਠਜੋੜ) ਤੋਂ ਬਿਨ੍ਹਾਂ ਕਿਸੇ ਵੀ ਕਾਮਯਾਬ ਕਮਿਊਨਿਸਟ ਉਸਾਰੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਇਹੋ ਹੀ ਗੱਲ ਪਦਾਰਥਵਾਦ ਅਤੇ ਮਾਰਕਸਵਾਦ ਦੀ ਵਕਾਲਤ 'ਤੇ ਢੁੱਕਦੀ ਹੈ, ਜੋ '**ਪੌਂਦ ਜ਼ਨਾਮੈਨਮ ਮਾਰਕਸਿਜ਼ਮਾ**'* ਨੇ ਕੀਤੀ ਹੈ। ਖੁਸ਼ਕਿਸਮਤੀ ਨਾਲ਼, ਰੂਸ ਵਿੱਚ ਉੱਨਤ ਸਮਾਜਕ ਸੋਚਣੀ ਦੇ ਮੁੱਖ ਝੁਕਾਵਾਂ ਦੀ ਇੱਕ ਨਿੱਗਰ ਪਦਾਰਥਵਾਦੀ ਪਰੰਪਰਾ ਹੈ। ਜੀ. ਵੀ. ਪਲੈਖਾਨੋਵ ਤੋਂ ਇਲਾਵਾ ਚੇਰਨੀਸ਼ਵਸਕੀ ਦਾ ਜ਼ਿਕਰ ਕਰਨਾ ਕਾਫੀ ਹੋਏਗਾ, ਜਿਸ ਕੋਲ਼ੋਂ ਅਜੋਕੇ ਨਰੋਦਨਿਕਾਂ (ਪਾਪੂਲਰ ਸੋਸ਼ਲਿਸਟਾਂ, ਸੋਸ਼ਲਿਸਟ-ਇਨਕਲਾਬੀਆਂ ਆਦਿ) ਨੇ ਫੈਸ਼ਨਦਾਰ ਪ੍ਰਤਿਗਾਮੀ ਫਲਸਫਿਆਨਾ ਸਿਧਾਂਤਾਂ ਦੀ ਭਾਲ਼ ਵਿੱਚ, ਯੂਰਪੀਨੀ ਸਾਇੰਸ ਵਿੱਚ ਅਖੌਤੀ 'ਆਖਰੀ ਸ਼ਬਦ' ਦੀ ਤੜਕ-ਭੜਕ ਦੇ ਨੀਲੇ ਹੋਏ, ਅਤੇ ਇਸ ਤੜਕ-ਭੜਕ ਹੇਠਾਂ

---

* **ਪੌਂਦ ਜ਼ਨਾਮੈਨਮ ਮਾਰਕਸਿਜ਼ਮਾ** (ਮਾਰਕਸਵਾਦ ਦੇ ਝੰਡੇ ਹੇਠ) ਇੱਕ ਫਲਸਫਿਆਨਾ ਅਤੇ ਸਮਾਜਕ-ਆਰਥਕ ਮਾਸਕ, ਮਾਸਕੋ ਤੋਂ ਜਨਵਰੀ 1922 ਤੋਂ ਜੂਨ 1944 ਤੀਕਰ ਪ੍ਰਕਾਸ਼ਤ ਹੁੰਦਾ ਰਿਹਾ।

ਲੁਕੀ ਬੁਰਜੂਆਜ਼ੀ, ਬੁਰਜੂਆ ਤੰਗ-ਨਜ਼ਰੀ ਅਤੇ ਬੁਰਜੂਆ ਪਿਛਾਖੜ ਦੀ ਗੁਲਾਮੀ ਨਾ ਪਛਾਣਦੇ ਹੋਏ, ਕਈ ਵਾਰ ਭਾਂਜ ਖਾਧੀ ਹੈ।

ਖੈਰ ਕੁਝ ਵੀ ਹੋਵੇ, ਰੂਸ ਅੰਦਰ ਹਾਲੀ ਅਤੇ ਨਿਰਸੰਦੇਹ ਆਉਣ ਵਾਲ਼ੇ ਕਾਫ਼ੀ ਲੰਮੇ ਸਮੇਂ ਤੀਕਰ ਵੀ ਏਦਾਂ ਰਹੇਗਾ— ਗੈਰ ਕਮਿਊਨਿਸਟ ਖੇਮੇ (ਕੈਂਪ) ਵਿੱਚੋਂ ਲੱਭਣ ਵਾਲ਼ੇ ਪਦਾਰਥਵਾਦੀ ਸਾਡੇ ਕੋਲ਼ ਹਨ, ਅਤੇ ਸਾਡਾ ਇਹ ਪੱਕਾ ਫਰਜ਼ ਬਣਦਾ ਹੈ ਕਿ ਅਸੀਂ ਦ੍ਰਿੜ ਤੇ ਲੜਾਕੂ ਪਦਾਰਥਵਾਦ ਦੇ ਪੈਰੋਕਾਰਾਂ ਨੂੰ ਫ਼ਲਸਫ਼ੀਆਨਾ ਪਿਛਾਖੜ, ਅਤੇ ਅਖੌਤੀ ਪੜ੍ਹੀ-ਲਿਖੀ ਜਮਾਤ ਦੇ ਫਲਸਫੀਆਨਾ ਮੁਤੱਅਸਬਪੁਨੇ ਵਿਰੁੱਧ ਟੱਕਰ ਦੇ ਸਾਂਝੇ ਕੰਮ ਲਈ ਕਤਾਰ-ਬੰਦ ਕਰੀਏ। ਵੱਡੇ ਦੀਤਜ਼ਗੈੱਨ ਨੇ— ਇਸ ਨਾਂ ਨੂੰ ਉਸ ਦੇ ਲੇਖਕ ਪੁੱਤਰ ਨਾਲ਼ ਰਲਗੱਡ ਨਹੀਂ ਕੀਤਾ ਜਾਣਾ ਚਾਹੀਦਾ, ਜੋ ਜਿਨ੍ਹਾਂ ਅਸਫਲ ਸੀ ਓਨਾ ਹੀ ਸ਼ੇਖੀਖੋਰਾ ਸੀ— ਜਦ ਇਹ ਕਿਹਾ ਕਿ ਅਜੋਕੇ ਸਮਾਜ ਵਿੱਚ ਫਲਸਫੇ ਦੇ ਪ੍ਰੋਫੈਸਰ, ਅਸਲ ਵਿੱਚ ਬਹੁਤੀਆਂ ਹਾਲਤਾਂ ਵਿੱਚ "ਪਾਦਰੀਵਾਦ ਦੇ ਗਰੈਜੂਏਟ ਅਰਦਲੀਆਂ" ਤੋਂ ਵੱਧ ਕੁਝ ਨਹੀਂ, ਤਦ ਉਸ ਨੇ ਬੁਰਜੂਆ ਮੁਲਕਾਂ ਵਿੱਚ ਪ੍ਰਚੱਲਤ ਉਹਨਾਂ ਫ਼ਲਸਫਿਆਨਾ ਰੁਝਾਨਾਂ ਬਾਰੇ, ਜਿਹਨਾਂ ਦੀ ਕਦਰ ਉਹਨਾਂ ਦੇਸਾਂ ਦੇ ਸਾਇੰਸਦਾਨ ਤੇ ਪੱਤਰਕਾਰ ਵੀ ਕਰਦੇ ਹਨ, ਬੁਨਿਆਦੀ ਮਾਰਕਸੀ ਵਿਚਾਰ ਬਿਲਕੁਲ ਸਹੀ, ਢੁਕਵੇਂ ਅਤੇ ਸਪਸ਼ਟ ਰੂਪ ਵਿੱਚ ਪ੍ਰਗਟਾਏ।

ਸਾਡੇ ਰੂਸੀ ਦਾਨਸ਼ਵਰ, ਜੋ ਬਾਕੀ ਦੇ ਸਾਰੇ ਮੁਲਕਾਂ ਵਿਚਲੇ ਆਪਣੇ ਭਰਾਵਾਂ ਵਾਂਗ ਆਪਣੇ ਆਪ ਨੂੰ ਬਹੁਤ ਤਰੱਕੀ-ਯਾਫਤਾ ਸਮਝਣ ਦੇ ਸ਼ੌਕੀਨ ਹਨ, ਇਸ ਸਵਾਲ ਨੂੰ ਦੀਤਜ਼ਗੈੱਨ ਦੇ ਸ਼ਬਦਾਂ ਵਿੱਚ ਪ੍ਰਗਟਾਈ ਰਾਇ ਦੇ ਪੱਧਰ ਤੀਕਰ ਲਿਆਉਣ ਤੋਂ ਕੰਨੀ ਕਤਰਾਉਂਦੇ ਹਨ। ਕਿਉਂਜੋ ਉਹ ਸੱਚਾਈ ਦਾ ਸਾਹਮਣਾ ਨਹੀਂ ਕਰ ਸਕਦੇ। ਇਹ ਤੱਕਣ ਲਈ ਕਿ ਦੀਤਜ਼ਗੈੱਨ ਦਾ ਸਖਤ ਬਿਆਨ ਬਿਲਕੁਲ ਸੱਚ ਹੈ, ਇੱਕ ਬੰਦੇ ਨੂੰ ਜ਼ਰਾ ਅਜੋਕੇ ਪੜ੍ਹੇ ਲਿਖੇ ਲੋਕਾਂ ਦੀ ਹੁਕਮਰਾਨ ਬੁਰਜੂਆਜ਼ੀ ਉੱਪਰ ਸਰਕਾਰੀ ਦੇ ਨਾਲ਼ ਹੀ ਆਮ ਆਰਥਕ, ਸਮਾਜਕ ਤੇ ਹੋਰ ਹਰ ਕਿਸਮ ਦੀ ਨਿਰਭਰਤਾ ਬਾਰੇ ਜ਼ਰਾ ਵਿਚਾਰਨਾ ਪਵੇਗਾ। ਬੁਰਜੂਆਜ਼ੀ ਦੀ ਜਮਾਤੀ ਸਥਿਤੀ ਤੇ ਜਮਾਤੀ ਹਿਤਾਂ ਵਿਚਾਲੇ ਸਬੰਧਾਂ ਅਤੇ ਇੱਕ ਪਾਸੇ ਉਸ ਦੀ ਹਰ ਕਿਸਮ ਦੇ ਧਰਮ ਦੀ ਹਿਮਾਇਤ ਦੇ ਦੂਜੇ ਪਾਸੇ ਫੈਸ਼ਨਦਾਰ ਫਲਸਫੀਆਨਾ ਝੁਕਾਵਾਂ (ਰੁਝਾਨਾਂ) ਦੇ ਸਿਧਾਂਤਕ ਵਿਸ਼ੇ-ਵਸਤੂ ਬਾਰੇ ਸੋਝੀ ਪ੍ਰਾਪਤ ਕਰਨ **ਲਈ ਇੱਕ ਬੰਦੇ ਨੂੰ ਉਹਨਾਂ ਫੈਸ਼ਨਦਾਰ ਫਲਸਫੀਆਨਾ ਰੁਝਾਨਾਂ ਦੀ ਭਾਰੀ ਗਿਣਤੀ ਮੁੜ** ਚੇਤੇ 'ਚ ਲਿਆਉਣੀ ਪਵੇਗੀ, ਜੋ ਅਕਸਰ ਯੂਰਪੀਨੀ ਮੁਲਕਾਂ ਵਿੱਚ ਜਨਮ ਲੈਂਦੇ ਰਹਿੰਦੇ ਹਨ, ਇਹਨਾਂ ਦੀ ਸ਼ੁਰੂਆਤ ਮਿਸਾਲ ਵਜੋਂ ਰੇਡੀਅਮ ਦੀ ਕਾਢ ਨਾਲ਼ ਜੁੜੇ ਉਹਨਾਂ ਰੁਝਾਨਾਂ ਨਾਲ਼ ਹੋਈ ਅਤੇ ਖਾਤਮਾ ਉਹਨਾਂ ਨਾਲ਼ ਹੋਏਗਾ ਜੋ ਹੁਣ ਆਈਨਸਟਾਈਨ ਨਾਲ਼ ਢੁਕ ਢੁਕ ਬਹਿਣਾ ਲੋਚਦੇ ਹਨ।

ਉਪਰਲੀ ਲਿਖਤ ਤੋਂ ਇਹ ਤੱਕਿਆ ਜਾ ਸਕਦਾ ਹੈ ਕਿ ਇੱਕ ਅਖਬਾਰ (ਰਸਾਲੇ) ਨੂੰ, ਜੋ ਇੱਕ ਲੜਾਕੂ ਪਦਾਰਥਵਾਦੀ ਆਰਗਨ (ਬੁਲਾਰਾ) ਹੋਣ ਦਾ ਦਾਅਵਾ ਕਰਦਾ ਹੈ, ਸਾਰੇ ਆਧੁਨਿਕ, ਅਜੋਕੇ "ਪਾਦਰੀਆਂ ਦੇ ਗਰੈਜੂਏਟ ਅਰਦਲੀਆਂ" ਵੱਲ ਬਿਨਾਂ ਇਸ ਭਿੰਨ-ਭੇਦ ਦੇ ਕਿ ਉਹ ਸਰਕਾਰੀ ਸਾਇੰਸ ਦੇ ਪ੍ਰਤਿਨਿਧੀਆਂ ਵਜੋਂ ਕੰਮ ਕਰਦੇ ਹਨ ਜਾਂ ਆਪਣੇ

ਆਪ ਨੂੰ "ਜਮਹੂਰੀ ਖੱਬੇ ਜਾਂ ਸਿਧਾਂਤਕ ਸੋਸ਼ਲਿਸਟ" ਕਹਿਣ ਵਾਲ਼ੇ ਪੱਤਰਕਾਰ, ਜੋ ਅਜ਼ਾਦ ਸਿਆਸਤਦਾਨਾਂ ਵਜੋਂ ਵਿਚਰਦੇ ਹਨ, ਇਸ਼ਾਰਾ ਕਰਦੇ ਹੋਏ ਉਹਨਾਂ ਨੂੰ ਡਟਵੇਂ ਤੌਰ 'ਤੇ ਨਸ਼ਰ ਕਰਨ ਦੇ ਅਰਥਾਂ ਵਿੱਚ, ਮੁੱਖ ਰੂਪ ਵਿੱਚ ਇਕ ਲੜਾਕੂ ਆਰਗਨ ਹੋਣਾ ਚਾਹੀਦਾ ਹੈ।

ਦੂਜੀ ਗੱਲ ਇਹ ਹੈ ਕਿ ਅਜਿਹੇ (ਰਸਾਲੇ) ਨੂੰ ਲੜਾਕੂ ਨਾਸਤਕ ਆਰਗਨ (ਪਾਰਟੀ-ਅਖਬਾਰ) ਹੋਣਾ ਚਾਹੀਦਾ ਹੈ। ਸਾਡੇ ਕੋਲ ਵਿਭਾਗ, ਜਾਂ ਘੱਟੋ ਘੱਟ ਸੂਬਾ ਸੰਸਥਾਵਾਂ ਹਨ, ਜੋ ਇਸ ਕੰਮ ਦੇ ਨਿਗਰਾਨ (ਇੰਚਾਰਜ) ਹਨ। ਪਰ ਉੱਕੇ ਉਤਸ਼ਾਹਹੀਣ ਤੇ ਨਾ-ਤਸੱਲੀਬਖਸ਼ ਢੰਗ ਨਾਲ਼ ਕੀਤਾ ਜਾ ਰਿਹਾ ਹੈ, ਅਤੇ ਸਾਫ ਤੌਰ 'ਤੇ ਉਹ ਸਾਡੀ ਅਸਲੀ ਰੂਸੀ (ਭਾਵੇਂ ਸੋਵੀਅਤ ਹੀ) ਦਫਤਰਸ਼ਾਹੀ ਦੀਆਂ ਸਧਾਰਨ ਸਥਿਤੀਆਂ ਕਾਰਨ ਨੁਕਸਾਨ ਉਠਾ ਰਿਹਾ ਹੈ। ਇਸ ਲਈ ਬਹੁਤ ਹੀ ਜ਼ਰੂਰੀ ਹੈ ਕਿ ਇਹਨਾਂ ਰਾਜਕੀ ਸੰਸਥਾਵਾਂ ਦੇ ਕੰਮ ਦੇ ਨਾਲ਼ ਨਾਲ਼, ਅਤੇ ਉਸ ਕੰਮ ਵਿੱਚ ਵਾਧੇ ਕਰਨ ਤੇ ਜਨ ਭਰ ਖਾਤਰ, ਇੱਕ ਅਖਬਾਰ ਨੂੰ, ਜਿਸ ਲੜਾਕੂ ਪਦਾਰਥਵਾਦੀ ਨੂੰ ਪ੍ਰਚਾਰਨ ਦਾ ਕੰਮ ਵਿੱਢਿਆ ਹੈ, ਅਨਥਕ ਨਾਸਤਕ ਪ੍ਰਚਾਰ ਅਤੇ ਅਨਥਕ ਨਾਸਤਕ ਲੜਾਈ ਜਾਰੀ ਰੱਖਣੀ ਚਾਹੀਦੀ ਹੈ। ਇਸ ਵਿਸ਼ੇ ਬਾਰੇ ਸਾਰੀਆਂ ਬੋਲੀਆਂ ਦੇ ਸਾਹਿਤ ਨੂੰ ਧਿਆਨ-ਗੋਚਰੇ ਰੱਖਿਆ ਜਾਵੇ ਅਤੇ ਇਸ ਖੇਤਰ ਵਿਚਲੀ ਹਰੇਕ ਕੀਮਤੀ ਚੀਜ਼ ਨੂੰ ਉਲਥਾਇਆ ਜਾਵੇ, ਜਾਂ ਘੱਟੋ ਘੱਟ ਉਸ ਦਾ ਰੀਵਿਊ ਕੀਤਾ ਜਾਵੇ।

ਏਂਗਲਜ਼ ਨੇ ਬਹੁਤ ਚਿਰ ਪਹਿਲਾਂ ਪ੍ਰੋਲੇਤਾਰੀਅਤ ਦੇ ਆਗੂਆਂ ਨੂੰ ਅਠਾਰਵੀਂ ਸਦੀ ਦੇ ਅਖ਼ੀਰਲੇ ਸਮੇਂ ਦੇ ਲੜਾਕੂ ਨਾਸਤਕ ਸਾਹਿਤ ਨੂੰ ਅਨੁਵਾਦ ਕਰ ਕੇ ਲੋਕਾਂ ਵਿੱਚ ਵੰਡਣ ਦੀ ਸਲਾਹ ਦਿੱਤੀ ਸੀ। ਸਾਡੇ ਲਈ ਸ਼ਰਮ ਦੀ ਗੱਲ ਹੈ ਕਿ ਅਸੀਂ ਅੱਜ ਤੀਕਰ ਏਦਾਂ ਨਹੀਂ ਕਰ ਸਕੇ (ਇਹ ਇਸ ਗੱਲ ਦੇ ਉਹਨਾਂ ਸਬੂਤਾਂ ਵਿੱਚੋਂ ਇੱਕ ਹੈ ਕਿ ਇੱਕ ਇਨਕਲਾਬੀ ਜੁਗ ਵਿੱਚ ਤਾਕਤ ਖੋਹਣੀ, ਉਸ ਤਾਕਤ ਨੂੰ ਵਰਤਣ ਦੀ ਜਾਂਚ ਆਉਣ ਨਾਲ਼ੋਂ, ਕਿਤੇ ਸੁਖਾਲੀ ਗੱਲ ਹੈ)। ਸਾਡੀ ਬੇਦਿਲੀ, ਬੇਪਰਵਾਹੀ, ਆਲਸ ਤੇ ਅਯੋਗਤਾ ਨੂੰ ਕਈ ਵਾਰ ਕਾਫੀ ਕਿਸਮ ਦੀਆਂ 'ਉੱਚੀਆਂ' ਦਲੀਲਾਂ ਕਾਰਨ ਜਿਵੇਂ, ਉਦਾਹਰਨ ਵਜੋਂ ਇਹ ਕਹਿ ਕੇ ਕਿ ਅਠਾਰ੍ਹਵੀਂ ਸਦੀ ਦਾ ਨਾਸਤਕ ਸਾਹਿਤ ਵੇਲ਼ਾ ਵਿਹਾ ਚੁਕਾ ਪੁਰਾਣੇ ਢੰਗ ਦਾ, ਅਵਿਗਿਆਨਕ, ਅਤੇ ਸਧਾਰਨ ਜਿਹਾ ਹੈ, ਦਰਗੁਜ਼ਰ ਕਰ ਦਿਤਾ ਜਾਂਦਾ ਹੈ। ਅਜਿਹੇ ਨਕਲੀ-ਵਿਗਿਆਨਕ ਵਾਕ-ਛਲ ਤੋਂ ਵੱਧ ਹੋਰ ਕੋਈ ਚੀਜ਼ ਭੈੜੀ ਨਹੀਂ, ਜਾਂ ਤਾਂ ਪੰਡਤਾਊਪੁਣੇ ਤੇ ਜਾਂ ਮਾਰਕਸਵਾਦ ਤੋਂ ਉੱਕਾ ਅਨਜਾਣ ਹੋਣ ਵਾਲ਼ਿਆਂ ਲਈ ਪਰਦੇ ਦਾ ਕੰਮ ਕਰਦੀ ਹੈ। ਇਹ ਠੀਕ ਹੈ, ਕਿ ਅਠਾਰ੍ਹਵੀਂ ਸਦੀ ਦੇ ਇਨਕਲਾਬੀਆਂ ਦੀਆਂ ਨਾਸਤਕ ਲਿਖਤਾਂ ਵਿੱਚ ਕਾਫੀ ਕੁਝ ਅਣਵਿਗਿਆਨਕ ਤੇ ਸਧਾਰਨ ਜਿਹਾ ਹੈ। ਪਰ ਇਹਨਾਂ ਲਿਖਤਾਂ ਦੇ ਪ੍ਰਕਾਸ਼ਕਾਂ ਨੂੰ ਕੋਈ ਵੀ ਉਹਨਾਂ ਲਿਖਤਾਂ ਨੂੰ ਸੰਖੇਪ ਕਰਨੋਂ, ਧਰਮ ਦੀ ਵਿਗਿਆਨਕ ਅਲੋਚਨਾ ਦੇ ਖੇਤਰ ਵਿੱਚ ਅਠਾਰਵੀਂ ਸਦੀ ਦੇ ਅਖੀਰ ਤੋਂ ਹੁਣ ਤੀਕਰ ਹੋਈ ਮਨੁੱਖਤਾ ਦੀ ਤਰੱਕੀ ਵੱਲ ਸੰਕੇਤ ਕਰਦੀਆਂ ਟਿਪਣੀਆਂ ਦੇਣੋਂ, ਅਤੇ ਇਸ ਵਿਸ਼ੇ ਤੇ ਤਾਜ਼ੀਆਂ ਲਿਖਤਾਂ ਦਾ ਜ਼ਿਕਰ ਕਰਨੋਂ, ਅਤੇ ਏਦਾਂ ਦੀ ਹੋਰ ਜਾਣਕਾਰੀ ਦੇਣੋਂ ਨਹੀਂ ਰੋਕਦਾ। ਇੱਕ ਮਾਰਕਸੀ ਲਈ ਇਹ ਮਨ ਬਣਾ ਲੈਣ ਤੋਂ ਭਾਰੀ ਤੇ ਘੋਰ ਗਲਤੀ ਹੋਰ ਕੋਈ ਨਹੀਂ ਹੋ ਸਕਦੀ ਕਿ ਉਹ ਲੱਖਾਂ ਲੋਕ (ਖਾਸਕਰ ਕਿਸਾਨ ਤੇ ਕਾਰੀਗਰ)

ਜਿਹਨਾਂ ਨੂੰ ਸਾਰੇ ਅਜੋਕੇ ਸਮਾਜ ਨੇ ਹਨੇਰੇ, ਜਹਾਲਤ ਤੇ ਵਹਿਮਾਂ ਭਰਮਾਂ ਵਿੱਚ ਫਸਾਈ ਰੱਖਿਆ, ਇਸ ਹਨੇਰੇ ਤੋਂ ਇੱਕ ਖਾਲਸ ਮਾਰਕਸੀ ਸਿੱਖਿਆ ਦੇ ਸਿੱਧੇ ਰਾਹ 'ਤੇ ਹੀ ਚਲਦੇ ਹੋਏ ਆਪੇ ਛੁਟਕਾਰਾ ਹਾਸਲ ਕਰ ਲੈਣਗੇ। ਇਹਨਾਂ ਲੋਕ-ਸਮੂਹਾਂ ਨੂੰ ਭਿੰਨ ਭਿੰਨ ਨਾਸਤਕ ਪ੍ਰਾਪੇਗੰਡਾ ਸਮੱਗਰੀ ਸਪਲਾਈ ਕੀਤੀ ਜਾਣੀ ਚਾਹੀਦੀ ਹੈ, ਉਹਨਾਂ ਨੂੰ ਜੀਵਨ ਦੇ ਉਕਾ ਵੱਖ ਵੱਖ ਖੇਤਰਾਂ ਵਿੱਚੋਂ ਤੱਥਾਂ ਦੇ ਜਾਣੂ ਕਰਵਾਇਆ ਜਾਣਾ ਚਾਹੀਦਾ ਹੈ, ਉਹਨਾਂ ਤੀਕਰ ਹਰੇਕ ਸੰਭਵ ਢੰਗ ਨਾਲ਼ ਪਹੁੰਚ ਕੀਤੀ ਜਾਣੀ ਚਾਹੀਦੀ ਹੈ, ਤਾਂ ਜੋ ਉਹਨਾਂ ਦੀ ਦਿਲਚਸਪੀ ਜਾਗੇ ਤੇ ਉਹ ਧਾਰਮਕ ਘੂਕੀ ਤੋਂ ਜਾਗਣ, ਤਾਂ ਜੋ ਉਹਨਾਂ ਵੱਖ ਵੱਖ ਕੋਣਾਂ ਵੱਖ ਵੱਖ ਢੰਗਾਂ ਨਾਲ਼ ਝੂਣਿਆ ਜਾਵੇ, ਆਦਿ।

ਪੁਰਾਣੇ ਅਠਾਰ੍ਹਵੀਂ ਸਦੀ ਦੇ ਨਾਸਤਕਾਂ ਦੀਆਂ ਤੀਖਣ-ਬੁੱਧ ਸਜੀਵ ਤੇ ਪ੍ਰਤਿਭਾਸ਼ਾਲੀ ਲਿਖਤਾਂ; ਪ੍ਰਚਲਤ ਪਾਦਰੀਵਾਦ 'ਤੇ ਖੁੱਲ੍ਹਮ-ਖੁਲ੍ਹਾ ਖਿੱਲੀ ਉਡਾਉਂਦੀਆਂ ਹਮਲੇ ਕਰਦੀਆਂ ਸਨ; ਅਤੇ ਉਹ ਲੋਕਾਂ ਨੂੰ ਧਾਰਮਕ ਘੂਕੀ ਤੋਂ ਉਠਾਉਣ ਲਈ ਮਾਰਕਸਵਾਦ ਦੀਆਂ ਉਹਨਾਂ ਅਕਾਊ ਤੇ ਰੁੱਖੀਆਂ ਤਸ਼ਰੀਹਾਂ (ਵਿਆਖਿਆਵਾਂ) ਨਾਲ਼ੋਂ ਹਜ਼ਾਰ ਗੁਣਾਂ ਵਧੇਰੇ ਢੁਕਵੀਆਂ ਹਨ ਜਿਹਨਾਂ ਵਿੱਚ ਸੁਚੱਜਤਾ ਨਾਲ਼ ਪੇਸ਼ ਕੀਤੇ ਤੱਥਾਂ ਦੀ ਉੱਕਾ ਅਣਹੋਂਦ ਹੁੰਦੀ ਹੈ, ਅਤੇ ਜਿਹਨਾਂ ਦੀ ਸਾਡੇ ਸਾਹਿਤ ਵਿੱਚ ਭਰਮਾਰ ਹੈ, ਅਤੇ ਜੋ (ਇਸ ਤੱਥ ਨੂੰ ਲੁਕਾਉਣ ਦਾ ਕੋਈ ਫਾਇਦਾ ਨਹੀਂ) ਬਹੁਤ ਵਾਰ੍ਹੀ ਮਾਰਕਸਵਾਦ ਦਾ ਵਿਗੜਿਆ ਰੂਪ ਪੇਸ਼ ਕਰਦੀਆਂ ਹਨ। ਸਾਡੇ ਕੋਲ਼ ਮਾਰਕਸ ਤੇ ਏਂਗਲਜ਼ ਦੀਆਂ ਸਾਰੀਆਂ ਮੁੱਖ ਕਿਰਤਾਂ ਦੇ ਅਨੁਵਾਦ ਹਨ। ਇਸ ਡਰ ਦਾ ਉੱਕਾ ਕੋਈ ਕਾਰਨ ਨਹੀਂ ਕਿ ਪੁਰਾਣੀ ਨਾਸਤਕਤਾ ਅਤੇ ਪੁਰਾਣਾ ਪਦਾਰਥਵਾਦ ਮਾਰਕਸਵਾਦ ਤੇ ਏਂਗਲਜ਼ ਦੁਆਰਾ ਦਰਸਾਈਆਂ ਸੁਧਾਈਆਂ ਦੇ ਜ਼ਿਕਰ ਤੋਂ ਬਿਨਾਂ ਰਹਿ ਜਾਏਗਾ। ਸਭ ਤੋਂ ਮਹੱਤਵਪੂਰਨ ਗੱਲ— ਅਤੇ ਇਹ ਹੀ ਉਹ ਗੱਲ ਹੈ ਜਿਸ ਨੂੰ ਵਾਰ ਵਾਰ ਸਾਡੇ ਕਮਿਊਨਿਸਟ ਜੋ ਕਿ ਮਾਰਕਸੀ ਮੰਨੇ ਜਾਂਦੇ ਹਨ, ਪਰ ਜੋ ਅਸਲ ਵਿੱਚ ਮਾਰਕਸਵਾਦ ਦਾ ਹੁਲ਼ੀਆ ਵਗਾੜਦੇ ਹਨ, ਅੱਖੋਂ ਪਰੋਖੇ ਕਰ ਦਿੰਦੇ ਹਨ— ਇਹ ਜਾਨਣਾ ਹੈ ਕਿ ਹਾਲੀਂ ਤੀਕਰ ਪਛੜੇ ਲੋਕਾਂ ਵਿੱਚ ਧਾਰਮਕ ਮਸਲਿਆਂ (ਸਵਾਲਾਂ) ਅਤੇ ਧਰਮਾਂ ਬਾਰੇ ਸੂਝਵਾਨ ਅਲੋਚਨਾ ਦਾ ਸਿਆਣਪ-ਭਰਪੂਰ ਰੁਝਾਨ ਜਾਂ ਵਤੀਰਾ ਕਿਵੇਂ ਜਗਾਇਆ ਜਾਵੇ।

ਦੂਜੇ ਪਾਸੇ ਧਰਮ ਦੇ ਅਜੋਕੇ ਵਿਗਿਆਨਕ ਅਲੋਚਕਾਂ ਤੇ ਇੱਕ ਝਾਤ ਪਾਓ। ਇਹ ਪੜ੍ਹੇ-ਲਿਖੇ ਬੁਰਜੂਆ ਲੇਖਕ ਲਗਪਗ ਹਮੇਸ਼ਾ ਹੀ ਧਾਰਮਕ ਵਹਿਮਾਂ ਭਰਮਾਂ ਦੇ ਆਪਣੇ ਖੰਡਨਾਂ ਵਿੱਚ ਅਜਿਹੀਆਂ ਦਲੀਲਾਂ ਨਾਲ਼ "ਵਾਧਾ" ਕਰਦੇ ਹਨ, ਜੋ ਝੱਟ ਹੀ ਉਹਨਾਂ ਦੇ ਬੁਰਜੂਆਜ਼ੀ ਦੇ ਸਿਧਾਂਤਕ ਗੁਲਾਮ, 'ਪਾਰਟੀਵਾਦ ਦੇ ਗ੍ਰੈਜੂਏਟ ਅਰਦਲੀ" ਹੋਣ ਦੇ ਤੱਥ ਨੂੰ ਉਘਾੜ ਸਾਹਮਣੇ ਰੱਖਦੀਆਂ ਹਨ। ਦੋ ਉਦਾਹਰਨਾਂ। ਪ੍ਰੋਫੈਸਰ ਆਰ. ਵਾਈ. ਵਿਪਰ ਨੇ 1918 ਵਿੱਚ ਇੱਕ ਛੋਟੀ ਪੁਸਤਕ **ਵੋਜ਼ਨੀਕਨੋਵੀਨਆਈ ਖਰਿਸਚੀਅਨਸਤੱਵਾਂ** ( ਈਸਾਈਅਤ ਦਾ ਮੁੱਢ— ਫੈਰੋਸ ਪਬਲਿਸ਼ਿੰਗ ਹਾਊਸ, ਮਾਸਕੋ) ਦੇ ਸਿਰਲੇਖ ਹੇਠ ਛਾਪੀ ਸੀ। ਉਸ ਵਿੱਚ ਅਜੋਕੇ ਵਿਗਿਆਨ ਦੇ ਮੁੱਖ ਸਿਟਿਆਂ ਬਾਰੇ ਆਪਣੇ ਬਿਆਨ ਵਿੱਚ ਲੇਖਕ ਨਾ ਸਿਰਫ ਵਹਿਮਾਂ ਅਤੇ ਦੰਭ ਦਾ, ਜੋ ਕਿ ਕਲੀਸਾ ਦੇ ਇੱਕ ਸਿਆਸੀ ਸੰਸਥਾਂ ਵਜੋਂ ਹਥਿਆਰ

ਹਨ, ਟਾਕਰਾ ਕਰਨੋਂ ਪਰਹੇਜ਼ ਕਰਦਾ ਹੈ, ਨਾ ਕੇਵਲ ਇਹਨਾਂ ਸਵਾਲਾਂ ਤੋਂ ਘੁਸਾਈ ਮਾਰਦਾ ਹੈ, ਸਗੋਂ ਆਪਣੇ ਦੋਹਾਂ 'ਚਰਮ-ਸੀਮਾਵਾਂ'— ਆਦਰਸ਼ਵਾਦੀ ਅਤੇ ਪਦਾਰਥਵਾਦੀ— ਤੋਂ ਉਚੇਰੇ ਹੋਣ ਦਾ ਅਸਲੋਂ ਹਾਸੋਹੀਣਾ ਅਤੇ ਅਤਿ ਦਾ ਪ੍ਰਤਿਗਾਮੀ ਦਾਅਵਾ ਕਰਦਾ ਹੈ। ਇਹ ਹੈ ਹੁਕਮਰਾਨ ਬੁਰਜੂਆਜ਼ੀ ਦਾ ਟੋਡੀ ਹੋਣਾ, ਉਸ ਬੁਰਜੂਆਜ਼ੀ ਦਾ ਜੋ ਸਾਰੀ ਦੁਨੀਆਂ ਮਿਹਨਤਕਸ਼ ਲੋਕਾਂ ਤੋਂ ਜੋਰੀਂ ਹਾਸਲ ਕੀਤੇ ਮੁਨਾਫਿਆਂ ਵਿੱਚੋਂ ਅਰਬਾਂ ਰੂਬਲ (ਰੁਪਏ) ਧਰਮ ਦੀ ਸਹਾਇਤਾ ਲਈ ਖਰਚ ਕਰਦੀ ਹੈ।

ਮਸ਼ਹੂਰ ਜਰਮਨ ਸਾਇੰਸਦਾਨ, ਆਰਥਰ ਡੀਊਜ਼, ਆਪਣੀ ਪੁਸਤਕ, **'ਦਾਈ ਕ੍ਰਾਈਟਸਮਿਥੇ'** (ਯਸੂਹੀ ਮਿੱਥ) ਵਿੱਚ ਧਾਰਮਕ ਵਹਿਮਾਂ ਅਤੇ ਸਾਖੀਆਂ ਨੂੰ ਝੁਠਲਾਉਂਦੇ ਹੋਏ, ਅਤੇ ਇਹ ਦਰਸਾਉਂਦੇ ਹੋਏ ਕਿ ਯਸੂ ਮਸੀਹ ਕਦੀ ਹੋਇਆ ਹੀ ਨਹੀਂ, ਪੁਸਤਕ ਦੇ ਅਖੀਰ ਵਿੱਚ ਧਰਮ ਦੇ ਹੱਕ ਵਿੱਚ ਐਲਾਨ ਕਰਦਾ ਹੈ, ਭਾਂਵੇ ਉਸ ਦਾ ਧਰਮ ਨਵਿਆਇਆ, ਸ਼ੁੱਧ ਕੀਤਾ ਅਤੇ ਵਧੇਰੇ ਸੂਖਮ ਧਰਮ ਹੈ, ਜੋ "ਦਿਨ-ਬ-ਦਿਨ ਵਧ ਰਹੀ ਪ੍ਰਕਿਰਤੀਵਾਦੀ ਛਹਿਬਰ" ਸਾਹਮਣੇ ਖਲੋਣ ਦੇ ਯੋਗ ਹੋਵੇ (ਚੌਥਾ ਜਰਮਨ ਐਡੀਸ਼ਨ, 1910, ਸਫਾ 238)। ਇਥੇ ਸਾਡੇ ਸਾਹਵੇਂ ਇੱਕ ਸਾਫ-ਗੋ ਅਤੇ ਹੌਲ਼ੀ ਪ੍ਰਤਿਗਾਮੀ ਹੈ, ਜੋ ਪੁਰਾਣੇ ਅਤੇ ਬੋਦੇ ਹੋ ਚੁੱਕੇ ਧਾਰਮਕ ਵਹਿਮਾਂ ਭਰਮਾਂ ਦੀ ਥਾਂ ਨਵੇਂ, ਵਧੇਰੇ ਘਿਨਾਉਣੇ ਅਤੇ ਬੇਕਾਰ ਵਹਿਮਾਂ ਭਰਮਾਂ ਨੂੰ ਬਦਲਣ ਲਈ ਲੋਟੂਆਂ ਦੀ ਖੁੱਲ੍ਹਮ-ਖੁੱਲ੍ਹਾ ਮਦਦ ਕਰ ਰਿਹਾ ਹੈ।

ਇਸ ਦਾ ਇਹ ਮਤਲਬ ਨਹੀਂ ਕਿ ਡ੍ਰੀਊਜ਼ ਨੂੰ ਉਲਥਾਉਣਾ ਨਹੀਂ ਚਾਹੀਦਾ। ਇਸ ਦਾ ਭਾਵ ਇਹ ਹੈ ਕਿ ਬੁਰਜੂਆਜ਼ੀ ਦੇ ਅਗਾਂਹ-ਵਧੂ ਭਾਗ ਨਾਲ਼ ਗਠਜੋੜ ਕਰਨ ਵਾਲ਼ੀ ਇੱਕ ਖਾਸ ਕਾਰਵਾਈ ਸਮੇਂ, ਜੇਕਰ ਉਹ ਭਾਗ ਪ੍ਰਤਿਗਾਮੀ ਹੋਣ ਦਾ ਦੋਸ਼ੀ ਬਣੇ ਤਦ ਕਮਿਊਨਿਸਟਾਂ ਅਤੇ ਸਮੁੱਚੇ ਦ੍ਰਿੜ ਪਦਾਰਥਵਾਦੀਆਂ ਨੂੰ ਡਟ ਕੇ ਉਹਨਾਂ ਦਾ ਪਰਦਾਫਾਸ਼ ਕਰਨਾ ਚਾਹੀਦਾ ਹੈ। ਇਸ ਦਾ ਅਰਥ ਇਹ ਹੈ ਕਿ ਅਠਾਰਵ੍ਹੀਂ ਸਦੀ ਦੀ, ਅਰਥਾਤ, ਉਸ ਸਮੇਂ ਜਦ ਉਹ ਇਨਕਲਾਬੀ ਸੀ, ਬੁਰਜੂਆਜ਼ੀ ਦੇ ਪ੍ਰਤਿਨਿਧੀਆਂ ਨਾਲ਼ ਗਠਜੋੜ ਨਾ ਕਰਨਾ, ਮਾਰਕਸਵਾਦ ਤੇ ਪਦਾਰਥਵਾਦ ਨੂੰ ਧੋਖਾ ਦੇਣ ਦੇ ਨਿਆਈਂ ਹੋਵੇਗਾ; ਕਿਉਂ ਜੋ ਡ੍ਰੀਊਜ਼ਾਂ ਨਾਲ਼, ਇੱਕ ਜਾਂ ਦੂਜੇ ਰੂਪ ਵਿੱਚ ਅਤੇ ਇੱਕ ਜਾਂ ਦੂਜੇ ਪੱਧਰ 'ਤੇ 'ਗਠਜੋੜ' ਭਾਰੂ ਧਾਰਮਕ ਰੂੜ੍ਹੀਵਾਦੀਆਂ ਵਿਰੁੱਧ ਸਾਡੀ ਜੱਦੋ-ਜਹਿਦ ਲਈ ਲੋੜੀਂਦਾ ਹੈ।

**ਪੌਦ ਜ਼ਨਾਮੈਨੱਮ ਮਾਰਕਸਿਜ਼ਮਾਂ** ਨੂੰ ਜੋ, ਐਲਾਨੀਆ ਲੜਾਕੂ ਪਦਾਰਥਵਾਦ ਦਾ ਇੱਕ ਆਰਗਨ ਹੈ, ਨਾਸਤਕ ਪ੍ਰਾਪੇਗੰਡਾ ਨੂੰ, ਇਸ ਵਿਸ਼ੇ ਬਾਰੇ ਸਾਹਿਤ ਦੇ ਰੀਵਿਊਆਂ ਨੂੰ ਅਤੇ ਇਸ ਖੇਤਰ ਵਿੱਚ ਸਾਡੇ ਸਰਕਾਰੀ ਕਾਰਜਾਂ ਦੀਆਂ ਅਨਗਿਣਤ ਕਮਜ਼ੋਰੀਆਂ ਦੀ ਸੁਧਾਈ ਨੂੰ ਕਾਫੀ ਥਾਂ ਦੇਣੀ ਚਾਹੀਦੀ ਹੈ। ਉਹਨਾਂ ਕਿਤਾਬਾਂ ਅਤੇ ਪੈਂਫਲਟਾਂ ਦੀ ਵਰਤੋਂ ਖਾਸ ਕਰ ਮਹਤੱਵਪੂਰਨ, ਜਿਹਨਾਂ ਵਿੱਚ ਇਹ ਦਰਸਾਉਂਦੇ ਕਈ ਠੋਸ ਤੱਥ ਅਤੇ ਦ੍ਰਿਸ਼ਟਾਂਤ ਦਿੱਤੇ ਹੋਣ ਕਿ ਕਿਵੇਂ ਅਜੋਕੀ ਬੁਰਜੂਆਜ਼ੀ ਜਮਾਤੀ ਹਿਤ ਤੇ ਜਮਾਤੀ ਜਥੇਬੰਦੀਆਂ, ਧਾਰਮਕ ਸੰਸਥਾਵਾਂ ਅਤੇ ਧਾਰਮਕ ਪ੍ਰਾਪੇਗੰਡਾ ਨਾਲ਼ ਸੰਬੰਧਤ ਹਨ।

ਸੰਯੁਕਤ ਰਾਜ ਅਮਰੀਕਾ ਨਾਲ਼ ਜਿਥੇ ਕਿ ਧਰਮ ਤੇ ਸਰਮਾਏ ਵਿਚਕਾਰ ਸਰਕਾਰੀ

ਤੇ ਸਿਆਸੀ ਸਬੰਧ ਘੱਟ ਪ੍ਰਤੱਖ ਹਨ, ਸਬੰਧਤ ਸਾਰੀ ਸਮੱਗਰੀ ਬਹੁਤ ਹੀ ਮਹਤੱਵਪੂਰਨ ਹੈ। ਪਰ, ਦੂਜੇ ਪਾਸੇ, ਸਾਨੂੰ ਇਹ ਗੱਲ ਪੂਰਨ ਰੂਪ ਵਿੱਚ ਸਪਸ਼ਟ ਹੁੰਦੀ ਹੈ ਕਿ ਨਾਮ–ਨਿਹਾਦ "ਮਾਡਰਨ ਡੈਮੋਕ੍ਰੇਸੀ" (ਅਜੋਕੀ ਜਮਹੂਰੀਅਤ, ਜਿਸ ਦੀ ਮੈਨਸ਼ਵਿਕ, ਸੋਸ਼ਲਿਸਟ–ਇਨਕਲਾਬੀ, ਕੁਝ ਹਿੱਸਾ ਅਰਾਜਕਤਾਵਾਦੀ, ਆਦਿ, ਬੇਤੁਕੇ ਢੰਗ ਨਾਲ਼ ਉਪਾਸਨਾ ਕਰਦੇ ਹਨ) ਬੁਰਜੂਆਜ਼ੀ ਦੇ ਫਾਇਦੇ ਲਈ ਜੋ ਕੁਝ ਵੀ ਹੈ, ਉਸ ਦੇ ਪ੍ਰਚਾਰ ਦੀ ਅਜ਼ਾਦੀ ਬਿਨ : ਅਤੇ ਸਭ ਤੋਂ ਵੱਧ ਪ੍ਰਤਿਗਾਮੀ ਵਿਚਾਰਾਂ ਭਾਵ, **ਧਰਮ**, ਰੂੜ੍ਹੀਵਾਦ, ਲੋਟੂਆਂ ਦੀ ਪੱਖ–ਪੂਰਤੀ, ਆਦਿ ਦੇ ਵਿਚਾਰਾਂ ਦੇ ਪ੍ਰਚਾਰ ਦੀ ਅਜ਼ਾਦੀ ਬਿਨਾਂ ਕੁਝ ਵੀ ਨਹੀਂ।

ਹੁਣ ਬੰਦਾ ਇਹ ਆਸ ਰੱਖਣੀ ਚਾਹੇਗਾ ਕਿ ਉਹ ਅਖਬਾਰ (ਰਸਾਲਾ) ਜੋ ਆਪਣੇ ਇੱਕ ਲੜਾਕੂ ਪਦਾਰਥਵਾਦੀ ਆਰਗਨ ਹੋਣ ਦਾ ਐਲਾਨ ਕਰਦਾ ਹੈ, ਸਾਡੇ ਪਾਠਕ ਲੋਕਾਂ ਨੂੰ ਨਾਸਤਕ ਸਾਹਿਤ ਦੇ ਰਿਵੀਊ ਇਹ ਦਰਸਾਉਂਦੇ ਹੋਏ ਪੇਸ਼ ਕਰੇਗਾ ਕਿ ਪਾਠਕਾਂ ਦੇ ਇਸ ਹਲਕੇ ਲਈ ਕਿਹੜੀ ਖਾਸ ਲਿਖਤ ਢੁਕਵੀਂ ਹੋਵੇਗੀ, ਅਤੇ ਨਾਲ਼ ਹੀ ਇਸ ਗੱਲ ਦਾ ਵੀ ਜ਼ਿਕਰ ਕਰੇਗਾ ਕਿ ਸਾਡੇ ਦੇਸ਼ ਅੰਦਰ ਕਿਹੋ ਜਿਹਾ ਸਾਹਿਤ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ (ਸਿਰਫ ਵਧੀਆ ਅਨੁਵਾਦਾਂ ਵੱਲ ਹੀ ਧਿਆਨ ਦਿੱਤਾ ਜਾਣਾ ਚਾਹੀਦਾ ਹੈ ਅਤੇ ਉਹਨਾਂ ਦੀ ਗਿਣਤੀ ਵੀ ਕੋਈ ਬਹੁਤੀ ਨਹੀਂ) ਅਤੇ ਕੀ ਕੁਝ ਹਾਲੀਂ ਹੋਰ ਪ੍ਰਕਾਸ਼ਤ ਕੀਤਾ ਜਾਣਾ ਚਾਹੀਦਾ ਹੈ।

* * *

ਦ੍ਰਿੜ (ਪੱਕੇ) ਪਦਾਰਥਵਾਦੀਆਂ ਨਾਲ਼, ਜਿਹਨਾਂ ਦਾ ਕਮਿਊਨਿਸਟ ਪਾਰਟੀ ਨਾਲ਼ ਸਬੰਧ ਨਹੀਂ, ਗਠਜੋੜ ਦੇ ਇਲਾਵਾ ਲੜਾਕੂ ਪਦਾਰਥਵਾਦੀਆਂ ਲਈ ਕੋਈ ਘੱਟ ਤੇ ਸ਼ਾਇਦ ਕਿਤੇ ਵੱਧ ਮਹਤੱਵਪੂਰਨ ਕਰਨ ਵਾਲ਼ਾ ਕਾਰਜ ਉਹਨਾਂ ਅਜੋਕੇ ਪ੍ਰਾਕਿਰਤਕ ਵਿਗਿਆਨੀਆਂ ਨਾਲ਼ ਸਾਂਝ ਪਾਉਣ (ਗਠਜੋੜ ਕਰਨ) ਦਾ ਹੈ, ਜੋ ਪਦਾਰਥਵਾਦ ਵੰਨੀ ਝੁਕਾਓ ਰਖਦੇ ਹਨ ਅਤੇ ਇਸ ਨੂੰ ਪ੍ਰਚਾਰਨ ਅਤੇ ਅਖੌਤੀ "ਪੜ੍ਹੇ–ਲਿਖੇ ਸਮਾਜ" ਵਿੱਚ ਪ੍ਰਚੱਲਤ ਆਦਰਸ਼ਵਾਦ ਤੇ ਸ਼ੰਕਾਵਾਦ ਦੇ ਖੇਤਰਾਂ ਵਿੱਚ ਫੈਸ਼ਨ ਵਜੋਂ ਫਲਸੀਫਿਆਨਾ ਅਵਾਰਾਗਰਦੀ ਤੋਂ ਉਸ ਦੀ ਰੱਖਿਆ ਕਰਨ ਤੋਂ ਨਹੀਂ ਡਰਦੇ।

**ਪੌਦ ਜ਼ਨਾਮੈਨੱਮ ਮਾਰਕਸਿਜ਼ਮਾ ਨੰ** 1-2 ਵਿੱਚ ਆਈਨਸਟਾਈਨ ਦੇ ਸਾਪੇਖਤਾ ਸਿਧਾਂਤ ਦੇ ਬਾਰੇ ਛਪੇ ਅ. ਤਿਮਿਰਯਾਜ਼ੇਵ ਦੇ ਲੇਖ ਤੋਂ ਸਾਨੂੰ ਆਸ ਬੱਝਦੀ ਹੈ ਕਿ ਉਹ ਅਖਬਾਰ ਇਸ ਦੂਜੇ ਗਠਜੋੜ ਨੂੰ ਕਾਇਮ ਕਰਨ ਵਿੱਚ ਕਾਮਯਾਬ ਹੋ ਜਾਏਗਾ। ਇਸ ਵੱਲ ਬਹੁਤ ਜ਼ਿਆਦਾ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਹ ਗੱਲ ਯਾਦ ਰੱਖਣ ਵਾਲ਼ੀ ਹੈ ਕਿ ਅਜੋਕੇ ਪ੍ਰਾਕਿਰਤਕ ਵਿਗਿਆਨ ਵਿੱਚ ਹੋ ਰਹੀ ਤੇਜ਼ ਉੱਥਲ–ਪੁੱਥਲ, ਪ੍ਰਤਿਗਾਮੀ ਫਲਸਫੀਆਨਾ ਮਤਾਂ ਤੇ ਲਘੂ–ਮਤਾਂ ਨੂੰ ਅਤੇ ਝੁਕਾਵਾਂ ਤੇ ਛੁਟੇਰੇ ਝੁਕਾਵਾਂ ਨੂੰ ਜਨਮ ਦੇ ਰਹੀ ਹੈ। ਇਸ ਲਈ, ਜਿੰਨੀ ਦੇਰ ਤੀਕਰ, ਪ੍ਰਕਿਰਤਕ ਵਿਗਿਆਨ ਵਿਚਲੇ ਤਾਜ਼ਾ ਇਨਕਲਾਬ ਦੁਆਰਾ ਉਤਪੰਨ ਸਮੱਸਿਆਵਾਂ ਦਾ ਅਨੁਸਰਣ ਨਹੀਂ ਕੀਤਾ ਜਾਂਦਾ, ਅਤੇ ਜਿੱਨੀ ਦੇਰ ਪ੍ਰਾਕਿਰਤਕ ਸਾਇੰਸਦਾਨਾਂ (ਵਿਗਿਆਨੀਆਂ) ਨੂੰ ਇੱਕ ਫਲਸਫੀਆਨਾ (ਦਾਰਸ਼ਨਿਕ) ਰਸਾਲੇ

ਦੇ ਕੰਮ ਲਈ ਭਰਤੀ ਨਹੀਂ ਕੀਤਾ ਜਾਂਦਾ, ਲੜਾਕੂ ਪਦਾਰਥਵਾਦ ਨਾ ਤਾਂ ਲੜਾਕੂ ਹੋਏਗਾ ਤੇ ਨਾ ਹੀ ਪਦਾਰਥਵਾਦ। ਤਿਮਿਰੀਯਾਜ਼ੇਵ ਨੇ ਰਸਾਲੇ ਦੇ ਪਹਿਲੇ ਪਰਚੇ ਇਹ ਗੱਲ ਕਹੀ ਹੈ ਕਿ ਆਈਨਸਟਾਈਨ ਦੇ ਸਿਧਾਂਤ ਨੂੰ ਜੋ, ਤਿਮਿਰੀਯਾਜ਼ੇਵ ਅਨੁਸਾਰ, ਆਪ ਪਦਾਰਥਵਾਦ ਦੀਆਂ ਬੁਨਿਆਦਾਂ ਉੱਪਰ ਸਰਗਰਮ ਹਮਲਾ ਨਹੀਂ ਕਰ ਰਿਹਾ, ਸਾਰੇ ਮੁਲਕਾਂ ਦੇ ਬੁਰਜੂਆ ਦਾਨਸ਼ਵਰਾਂ ਦੀ ਕਾਫੀ ਗਿਣਤੀ ਨੇ ਅਪਨਾ ਲਿਆ ਹੈ; ਇਹ ਗੱਲ ਨੋਟ ਕਰਨ ਵਾਲ਼ੀ ਹੈ ਕਿ ਇਹ ਗੱਲ ਸਿਰਫ ਆਈਨਸਟਾਈਨ 'ਤੇ ਹੀ ਲਾਗੂ ਨਹੀਂ ਹੁੰਦੀ ਸਗੋਂ ਕਾਫੀ, ਭਾਵੇਂ ਬਹੁਗਿਣਤੀ ਵਿੱਚ ਨਾ ਸਹੀ, ਉਨ੍ਹੀਵੀਂ ਸਦੀ ਤੇ ਅਖ਼ੀਰ ਤੋਂ ਲੈ ਕੇ ਹੋਏ ਪ੍ਰਾਕਿਰਤ ਵਿਗਿਆਨ ਦੇ ਮਹਾਨ ਸੁਧਾਰਕਾਂ ਬਾਰੇ ਵੀ ਲਾਗੂ ਹੁੰਦੀ ਹੈ।

ਇਸ ਅਮਲ (ਵਰਤਾਰੇ) ਪ੍ਰਤਿ ਸਾਡੇ ਵਤੀਰੇ ਦੇ ਸਿਆਸੀ ਤੌਰ 'ਤੇ ਚੇਤੰਨ ਹੋਣ ਲਈ ਇਹ ਗੱਲ ਸਮਝਣੀ ਜ਼ਰੂਰੀ ਹੈ ਕਿ ਕੋਈ ਵੀ ਪ੍ਰਾਕਿਰਤਕ ਸਾਇੰਸ ਅਤੇ ਕੋਈ ਵੀ ਪਦਾਰਥਵਾਦ ਬੁਰਜੂਆ ਵਿਚਾਰਾਂ ਅਤੇ ਬੁਰਜੂਆ ਜਗਤ ਦ੍ਰਿਸ਼ਟੀਕੋਣ ਦੀ ਮੁੜ ਬਹਾਲੀ ਦੇ ਟਾਕਰੇ ਦੀ ਜਦੋਜਹਿਦ ਵਿੱਚ ਆਪਣੇ ਪੈਰਾਂ 'ਤੇ ਖੜ੍ਹਾ ਨਹੀਂ ਰਹਿ ਸਕਦਾ, ਜੇਕਰ ਉਸ ਦੀ ਬੁਨਿਆਦ ਠੋਸ ਫਲਸਫੀਆਨਾ ਨਾ ਹੋਵੇ। ਇਸ ਜੱਦੋਜਹਿਦ ਵਿੱਚ ਅਤੇ ਇਸ ਨੂੰ ਜੇਤੂ ਅੰਤ ਤੀਕਰ ਪੁਚਾਉਣ ਵਾਸਤੇ ਆਪਣੇ ਪੈਰਾਂ ਤੇ ਖੜ੍ਹੋਣ ਲਈ, ਪ੍ਰਾਕਿਰਤਕ ਸਾਇੰਸਦਾਨ ਨੂੰ ਇੱਕ ਆਧੁਨਿਕ ਪਦਾਰਥਵਾਦੀ, ਮਾਰਕਸਵਾਦ ਦੁਆਰਾ ਪੇਸ਼ ਕੀਤੇ ਪਦਾਰਥਵਾਦ ਦਾ ਇੱਕ ਸੁਚੇਤ ਪੈਰੋਕਾਰ ਹੋਣਾ ਜ਼ਰੂਰੀ ਹੈ, ਅਰਥਾਤ, ਇਹ ਜ਼ਰੂਰੀ ਹੈ ਕਿ ਉਹ ਇੱਕ ਵਿਰੋਧ-ਵਿਕਾਸੀ ਪਦਾਰਥਵਾਦੀ ਹੋਵੇ। ਇਸ ਮਕਸਦ ਨੂੰ ਹਾਸਲ ਕਰਨ ਲਈ **ਪੌਂਦ ਜ਼ਨਾਮੈੱਨਮ ਮਾਰਕਸਿਜ਼ਮਾ** ਦੇ ਲੇਖਕਾਂ ਨੂੰ ਹੀਗਲੀ ਦਵੰਦਵਾਦ ਦਾ ਅਧਿਐਨ ਇੱਕ ਪਦਾਰਥਵਾਦੀ ਦ੍ਰਿਸ਼ਟੀਕੋਣ ਤੋਂ ਅਰਥਾਤ ਉਸ ਦਵੰਦਵਾਦ ਦੇ ਦ੍ਰਿਸ਼ਟੀਕੋਣ ਤੋਂ ਕਰਨਾ ਚਾਹੀਦਾ ਹੈ, ਜਿਸ ਦੀ ਅਮਲੀ ਵਰਤੋਂ ਮਾਰਕਸ ਨੇ ਆਪਣੀਆਂ ਇਤਿਹਾਸਕ ਅਤੇ ਸਿਆਸੀ ਕਿਰਤਾਂ ਅਤੇ 'ਸਰਮਾਇਆ' ਵਿੱਚ ਕੀਤੀ ਹੈ, ਅਤੇ ਇਹ ਵਰਤੋਂ ਏਨੀ ਸਫਲਤਾ ਨਾਲ਼ ਕੀਤੀ ਗਈ ਹੈ ਕਿ ਨਿਤ ਪ੍ਰਤਿ-ਦਿਨ ਪੂਰਬ (ਜਪਾਨ, ਭਾਰਤ ਅਤੇ ਚੀਨ) ਵਿੱਚ ਨਵੀਆਂ ਜਮਾਤਾਂ ਜੀਵਨ ਅਤੇ ਜੱਦੋਜਹਿਦ ਪ੍ਰਤਿ ਜਾਗਰੂਕ ਹੋ ਰਹੀਆਂ ਹਨ ਅਰਥਾਤ ਦੁਨੀਆਂ ਦੀ ਵਸੋਂ ਦਾ ਵਡੇਰਾ ਭਾਗ ਕਰੋੜਾਂ ਬੰਦੇ, ਜਿਹਨਾਂ ਦੀ ਇਤਿਹਾਸਕ ਸਿਥਲਤਾ ਅਤੇ ਇਤਿਹਾਸਕ ਆਲਸ ਅੱਜ ਤੀਕਰ ਕਈ ਤਰੱਕੀ-ਯਾਫਤਾ ਯੂਰਪੀਨੀ ਮੁਲਕਾਂ ਦੀ ਅਧੋਗਤੀ ਤੇ ਖੜੋਤ ਦਾ ਕਾਰਨ ਬਣਿਆ, ਏਹਨਾਂ ਚੀਜ਼ਾਂ ਪ੍ਰਤੀ ਜਾਗਰੂਕ ਹੋ ਰਹੇ ਹਨ— ਨਵੀਆਂ ਜਮਾਤਾਂ ਅਤੇ ਨਵੇਂ ਲੋਕਾਂ ਦੀ ਜੀਵਨ ਪ੍ਰਤੀ ਏਦਾਂ ਦੀ ਜਾਗ੍ਰਿਤੀ ਮਾਰਕਸਵਾਦ ਦਾ ਸਹੀ ਹੋਣ ਦੀ ਤਾਜ਼ਾ ਸੰਦ ਹੈ।

ਅਸਲ ਵਿੱਚ, ਹੀਗਲੀ ਦਵੰਦਵਾਦ ਦਾ ਅਜਿਹਾ, ਅਧਿਐਨ, ਅਜਿਹੀ ਵਿਆਖਿਆ, ਅਜਿਹਾ ਪ੍ਰਚਾਰ ਬਹੁਤ ਹੀ ਮੁਸ਼ਕਲ ਕੰਮ ਹੈ, ਅਤੇ ਇਸ ਦਸ਼ਾ ਵੰਨੀ ਪਹਿਲੇ ਤਜਰਬਿਆਂ ਸਮੇਂ ਗਲਤੀਆਂ ਵੀ ਹੋਣ ਦੀ ਸੰਭਾਵਨਾ ਹੋਏਗੀ। ਪਰ ਸਿਰਫ ਉਹ ਹੀ ਬੰਦਾ ਜੋ ਕੁਝ ਨਾ ਕਰੇ, ਕਦੀ ਗਲਤੀ ਨਹੀਂ ਕਰ ਸਕਦਾ। ਪਦਾਰਥਵਾਦ ਅਨੁਸਾਰ ਚਿਤਵੇ ਹੀਗਲੀ ਦਵੰਦਵਾਦ ਨੂੰ ਲਾਗੂ ਕਰਨ ਦੀ ਮਾਰਕਸ ਦੀ ਵਿਧੀ ਨੂੰ ਆਪਣਾ ਅਧਾਰ ਬਣਾ ਕੇ ਸਾਨੂੰ

ਦਵੰਦਵਾਦ ਨੂੰ ਹਰ ਪੱਖੋਂ ਅੱਗੇ ਵਧਾਉਣਾ ਚਾਹੀਦਾ ਹੈ, ਹੀਗਲ ਦੀਆਂ ਮੁੱਖ ਰਚਨਾਵਾਂ 'ਚੋਂ ਟੂਕਾਂ ਰਸਾਲੇ (ਅਖਬਾਰ) ਵਿੱਚ ਛਾਪਣੀਆਂ ਚਾਹੀਦੀਆਂ ਹਨ, ਅਤੇ ਉਸ ਢੰਗ ਦੀਆਂ ਉਦਾਹਰਨਾਂ ਨਾਲ਼, ਜਿਸ ਢੰਗ ਨਾਲ਼ ਮਾਰਕਸ ਨੇ ਦਵੰਦਵਾਦ ਨੂੰ ਵਰਤਿਆ, ਉਹਨਾਂ 'ਤੇ ਟਿਪਣੀਆਂ ਕਰਨੀਆਂ ਹਨ ਅਤੇ ਪਦਾਰਥਵਾਦੀ ਵਿਆਖਿਆ ਕਰਨੀ ਚਾਹੀਦੀ ਹੈ ਇਸ ਦੇ ਨਾਲ਼ ਏਦਾਂ ਕਰਦੇ ਹੋਏ ਆਰਥਕ ਤੇ ਸਿਆਸੀ ਸਬੰਧਾਂ ਦੇ ਖੇਤਰ ਵਿਚਲੀਆਂ ਉਹਨਾਂ ਉਦਾਹਰਨਾਂ ਨੂੰ ਅਧਾਰ ਬਨਾਉਣਾ ਚਾਹੀਦਾ ਹੈ, ਜੋ ਲਾਗੇ ਦੇ ਇਤਿਹਾਸ, ਖਾਸ ਕਰ ਅਜੋਕੀ ਸਾਮਰਾਜੀ ਜੰਗ ਕਾਫੀ ਗਿਣਤੀ ਵਿੱਚ ਉਪਲਬਧ ਕਰਦੀ ਹੈ। ਮੇਰੀ ਰਾਇ ਇਹ ਹੈ ਕਿ **ਪੌਦ ਜ਼ਨਾਮੈਨੱਮ ਮਾਰਕਸਿਜ਼ਮਾ** ਦਾ ਸੰਪਾਦਕ ਅਤੇ ਲੇਖਕ ਇੱਕ ਤਰ੍ਹਾਂ ਨਾਲ਼ " ਹੀਗਲੀ ਦਵੰਦਵਾਦ ਦੇ ਪਦਾਰਥਵਾਦੀ ਦੋਸਤਾਂ ਦੀ ਸੰਸਥਾ" ਬਨਾਉਣ। ਆਧੁਨਿਕ ਪ੍ਰਕਿਰਤੀ ਸਾਇੰਸਦਾਨਾਂ ਨੂੰ (ਜੇ ਉਹ ਜਾਣਦੇ ਹੋਣ ਕਿ ਕਿਵੇਂ ਲਭਦਾ ਹੈ ਅਤੇ ਅਸੀਂ ਉਹਨਾਂ ਦੀ ਮਦਦ ਕਰਨੀ ਸਿਖੀ ਹੋਏ) ਪਦਾਰਥਵਾਦੀ ਅਧਾਰ 'ਤੇ ਵਿਆਖਿਆਏ ਹੀਗਲੀ ਦਵੰਦਵਾਦ ਵਿੱਚੋਂ ਉਹਨਾਂ ਕਈ ਫਲਸਫੀਆਨਾ ਸਵਾਲਾਂ ਦੇ ਜਵਾਬ ਲੱਭ ਜਾਣਗੇ, ਜੋ ਪ੍ਰਕਿਰਤੀ ਵਿਗਿਆਨ ਵਿਚਲੇ ਇਨਕਲਾਬ ਕਾਰਨ ਉਠਾਏ ਜਾਂਦੇ ਹਨ ਅਤੇ ਜੋ ਬੁਰਜੂਆ ਢੰਗ ਦੇ ਦਾਨਸ਼ਵਰ ਪ੍ਰਸ਼ੰਸਕਾਂ ਨੂੰ 'ਔਝੜੇ ਪਾ' ਪ੍ਰਤਿਗਾਮੀ ਬਣਾ ਦਿੰਦੇ ਹਨ।

ਜਿੰਨੀ ਦੇਰ ਤੀਕਰ ਉਹ ਆਪਣੇ ਲਈ ਅਜਿਹੇ ਕਾਰਜ ਦਾ ਟੀਚਾ ਨਹੀਂ ਮਿਥਦਾ ਅਤੇ ਵਿਧੀਪੂਰਵਕ ਉਸਨੂੰ ਨੇਪਰੇ ਨਹੀਂ ਚਾੜ੍ਹਦਾ, ਪਦਾਰਥਵਾਦ ਕਦੀ ਵੀ ਲੜਾਕੂ ਪਦਾਰਥਵਾਦ ਨਹੀਂ ਹੋ ਸਕਦਾ। ਇਸ ਤੋਂ ਬਿਨਾਂ, ਉੱਘੇ ਪ੍ਰਕਿਰਤੀ ਵਿਗਿਆਨੀ ਅਕਸਰ, ਜਿਵੇਂ ਕਿ ਉਹ ਹੁਣ ਤੀਕਰ ਮਹਿਸੂਸ ਕਰਦੇ ਰਹੇ ਹਨ, ਆਪਣੇ ਫਲਸਫੀਆਨਾ ਸਿੱਟੇ ਕੱਢਣ (ਨਿਗਮਨ) ਅਤੇ ਸਧਾਰਨੀਕਰਨ ਤੋਂ ਅਸਮਰੱਥ ਰਹਿਣਗੇ। ਕਿਉਂਜੋ ਪ੍ਰਕਿਰਤੀ ਵਿਗਿਆਨ ਏਨੀ ਤੇਜ਼ੀ ਨਾਲ਼ ਵਿਕਾਸ ਕਰ ਰਿਹਾ ਹੈ ਅਤੇ ਹਰੇਕ ਖੇਤਰ ਵਿੱਚ ਵਿਸ਼ਾਲ ਇਨਕਲਾਬ ਉੱਥਲ-ਪੁੱਥਲ ਦਾ ਸ਼ਿਕਾਰ ਹੋ ਰਿਹਾ ਹੈ ਕਿ ਉਹ ਸੰਭਵ ਹੈ ਕਿ ਫਲਸਫਿਆਨਾ ਨਿਗਮਨਾਂ ਨੂੰ ਨਿਪਟਾ ਨਾ ਸਕੇ।

ਅਖੀਰ ਵਿੱਚ, ਮੈਂ ਇੱਕ ਉਦਾਹਰਨ ਪੇਸ਼ ਕਰਾਂਗਾ ਜਿਸ ਦਾ ਫਲਸਫੇ ਨਾਲ਼ ਕੋਈ ਸਬੰਧ ਨਹੀਂ, ਪਰ ਉਸ ਦਾ ਸਬੰਧ ਸਮਾਜਕ ਮਸਲਿਆਂ ਤੇ ਸਵਾਲਾਂ ਨਾਲ਼ ਜ਼ਰੂਰ ਹੈ, ਜਿਹਨਾਂ ਵੱਲ **ਪੌਦ ਜ਼ਨਾਮੈਨੱਮ ਮਾਰਕਸਿਜ਼ਮਾ** ਵੀ ਧਿਆਨ ਦੇਣ ਦੀ ਇੱਛਾ ਰਖਦਾ ਹੈ।

ਇਹ ਮਿਸਾਲ ਹੈ ਉਸ ਤਰੀਕੇ ਜਾਂ ਢੰਗ ਦੀ, ਜਿਸ ਵਿੱਚ ਆਧੁਨਿਕ ਨਕਲੀ ਵਿਗਿਆਨ ਅਸਲ ਵਿੱਚ ਅਤਿ-ਨੀਚ ਤੇ ਅਤਿ ਬਦਨਾਮ ਪ੍ਰਤਿਗਾਮੀ ਵਿਚਾਰਾਂ ਨੂੰ ਗਤੀਸ਼ੀਲ ਕਰਨ ਵਾਲ਼ਾ ਸਾਧਨ ਹੋ ਨਿਬੜਦਾ ਹੈ।

ਪਿੱਛੇ ਜਿਹੇ ਹੀ ਰੂਸੀ ਤਕਨੀਕੀ ਸੁਸਾਇਟੀ ਦੇ ਯਾਰ੍ਹਵੇਂ ਵਿਭਾਗ ਦੁਆਰਾ ਪ੍ਰਕਾਸ਼ਿਤ **'ਇਕੌਨੋਮਿਸਤ'** ਨੰ. 1 (1922) ਦੀ ਇੱਕ ਕਾਪੀ ਮੈਨੂੰ ਘੱਲੀ ਗਈ ਹੈ। ਜਿਸ ਗੱਭਰੂ ਕਮਿਊਨਿਸਟ ਨੇ ਉਹ ਰਸਾਲਾ ਮੈਨੂੰ ਘੱਲਿਆ ਹੈ (ਸ਼ਾਇਦ ਉਸ ਨੂੰ ਉਹ ਪੜ੍ਹਨ ਦਾ ਸਮਾਂ ਨਹੀਂ ਮਿਲਿਆ) ਉਸ ਨੇ ਬੜੀ ਕਾਹਲੀ ਵਿੱਚ ਇਸ ਨਾਲ਼ ਕਾਫੀ ਹੱਦ ਤੀਕਰ ਸਹਿਮਤੀ

ਪ੍ਰਗਟਾਈ। ਅਸਲ ਵਿੱਚ ਉਹ ਰਸਾਲਾ— ਮੈਨੂੰ ਨਹੀਂ ਪਤਾ ਕਿ ਕਿਨਾ ਕੁ ਗਿਣ-ਮਿਥ ਕੇ ਅਜੋਕੇ ਜਗੀਰੂਆਂ ਦਾ ਇੱਕ ਆਰਗਨ (ਬੁਲਾਰਾ) ਹੈ, ਜੋ ਵਿਖਿਆਨ, ਜਮਹੂਰੀਅਤ ਆਦਿ ਦੇ ਪਰਦੇ ਹੇਠ ਲੁਕਿਆ ਹੋਇਆ ਹੈ।

ਕਿਸੇ ਸ੍ਰੀ ਪੀ. ਏ. ਸੋਰੋਕਿਨ ਨੇ ਇਸ ਰਸਾਲੇ ਵਿੱਚ 'ਜੰਗ ਦਾ ਪ੍ਰਭਾਵ' ਨਾਮੀ ਵਿਸਤ੍ਰਤ, ਅਖੌਤੀ 'ਸਮਾਜ ਵਿਗਿਆਨ ਦੀ ਦ੍ਰਿਸ਼ਟੀ ਤੋਂ " ਇੱਕ ਪੜਤਾਲੀਆ-ਲੇਖ ਛਾਪਿਆ ਹੈ। ਇਸ ਆਲਮਾਨਾ ਲੇਖ ਵਿੱਚ ਲੇਖਕ, ਅਤੇ ਬਦੇਸ਼ਾਂ ਵਿਚਲੇ ਉਸ ਦੇ ਬਹੁਤ ਸਾਰੇ ਅਧਿਆਪਕਾਂ ਅਤੇ ਸਾਥੀਆਂ ਦੀਆਂ 'ਸਮਾਜਕ— ਵਿਗਿਆਨਕ' ਰਚਨਾਵਾਂ ਵਿੱਚੋਂ ਦਿਤੇ ਆਲਮਾਨਾ ਹਵਾਲਿਆਂ ਦੀ ਭਰਮਾਰ ਹੈ। ਉਸ ਦੀ ਵਿਦਵਤਾ ਦੀ ਇੱਕ ਮਿਸਾਲ ਹਾਜ਼ਰ ਹੈ।

ਸਫਾ 83 ਉੱਪਰ, ਮੈਂ ਪੜ੍ਹਦਾ ਹਾਂ :

"ਪੀਤਰੋਗਰਾਦ ਵਿੱਚ ਹਰੇਕ ਦਸ ਹਜ਼ਾਰ ਵਿਆਹਾਂ ਪਿੱਛੇ ਹੁਣ 92.2 ਤਲਾਕ ਹੁੰਦੇ ਹਨ— ਇੱਕ ਵਿਚਿਤ੍ਰ ਅੰਕੜਾ ਏਦਾਂ ਮਨਜ਼ੂਰ-ਸ਼ੁਦਾ 100 ਵਿਆਹਾਂ ਵਿੱਚੋਂ 51.1 ਇੱਕ ਸਾਲ ਤੋਂ ਘਟ ਸਮੇਂ ਤੀਕਰ, 11 ਫੀ ਸਦੀ ਇੱਕ ਮਹੀਨੇ ਤੋਂ ਘੱਟ, 2 ਫੀਸਦੀ ਦੋ ਮਹੀਨਿਆਂ ਤੋਂ ਘੱਟ, 41 ਫੀਸਦੀ ਛੇ ਮਹੀਨਿਆਂ ਤੋਂ ਘੱਟ ਅਤੇ ਸਿਰਫ 26 ਫੀਸਦੀ ਛੇ ਮਹੀਨਿਆਂ ਤੋਂ ਉਪਰ ਸਮੇਂ ਤੀਕਰ ਨਿਭੇ। ਇਹ ਅੰਕੜੇ ਦਰਸਾਉਂਦੇ ਹਨ ਕਿ ਅਜੋਕੇ ਕਨੂੰਨੀ ਵਿਆਹ ਦਾ ਰੂਪ ਅਜਿਹਾ ਹੈ ਕਿ ਉਹ ਅਸਲ ਵਿੱਚ ਸ਼ਾਦੀ ਤੋਂ ਬਾਹਰੇ ਲਿੰਗ ਸੰਭੋਗਾਂ ਨੂੰ ਲੁਕਾਉਣ ਦੇ ਕੰਮ ਆਉਂਦਾ ਹੈ, ਤੇ ਉਹ 'ਬੇਰਾਂ' ਦੇ ਪ੍ਰੇਮੀਆਂ ਨੂੰ ਆਪਣੀ ਹਿਰਸ "ਕਨੂੰਨੀ ਢੰਗ ਨਾਲ਼ ਮਿਟਾਉਣ ਦੇ ਯੋਗ ਬਣਾਉਂਦਾ ਹੈ"। (ਇਕੌਨੋਮਿਸਤ ਨੰ. 1, ਸਫਾ 83)

ਇਹ ਭੱਦਰਪੁਰਸ਼ ਅਤੇ ਰੂਸੀ ਤਕਨੀਕੀ ਸੋਸਾਇਟੀ, ਜੋ ਇਸ ਰਸਾਲੇ ਨੂੰ ਛਾਪਦੀ ਅਤੇ ਅਜਿਹੀ ਗੱਲਬਾਤ ਨੂੰ ਛਾਪਣ ਲਈ ਥਾਂ ਦਿੰਦੀ ਹੈ, ਦੋਵੇਂ ਨਿਰਸੰਦੇਹ ਆਪਣੇ ਆਪ ਨੂੰ ਜਮਹੂਰੀਅਤ ਦੇ ਪੈਰੋਕਾਰ ਸਮਝਦੇ ਹਨ, ਅਤੇ ਜੋ ਕੁਝ ਉਹ ਅਸਲ ਵਿੱਚ ਹਨ, ਅਰਥਾਤ, ਜਗੀਰੂ, ਪ੍ਰਤਿਗਾਮੀ, 'ਪਾਦਰੀਵਾਦ ਦੇ ਗ੍ਰੈਜੂਏਟ ਅਰਦਲੀ' ਅਖਵਾਉਣ ਨੂੰ ਭਾਰੀ ਬੇਇੱਜ਼ਤੀ ਸਮਝਣਗੇ।

ਬੁਰਜੂਆ ਦੇਸ਼ਾਂ ਵਿੱਚ ਵਿਆਹ-ਸ਼ਾਦੀ, ਤਲਾਕ ਤੇ ਨਜਾਇਜ਼ ਬੱਚਿਆਂ ਬਾਰੇ ਕਨੂੰਨ ਅਤੇ ਇਸ ਖੇਤਰ ਦੀ ਅਸਲ ਵਰਤਮਾਨ ਦਸ਼ਾ ਨਾਲ਼ ਮਮੂਲੀ ਜਾਣ ਪਛਾਣ ਨਾਲ਼ ਇਸ ਵਿਸ਼ੇ ਵਿੱਚ ਦਿਲਚਸਪੀ ਰੱਖਣ ਵਾਲ਼ੇ ਇੱਕ ਬੰਦੇ ਨੂੰ ਸਾਫ ਦਿਸ ਪੈਂਦਾ ਹੈ ਕਿ ਅਜੋਕੀ ਬੁਰਜੂਆ ਜਮਹੂਰੀਅਤ, ਇਥੋਂ ਤੀਕਰ ਕਿ ਲਗਪਗ ਸਾਰੇ ਜਮਹੂਰੀ ਬੁਰਜੂਆ ਗਣਰਾਜਾਂ ਵਿੱਚ ਔਰਤਾਂ ਅਤੇ ਵਿਆਹ ਗਠਬੰਧਨ ਤੋਂ ਬਾਹਰੇ ਜਨਮੇ ਬੱਚਿਆਂ ਪ੍ਰਤਿ ਪ੍ਰਗਟਾਇਆ ਜਾਂਦਾ ਵਤੀਰਾ ਇਸ ਪੱਖੋਂ ਅਸਲੋਂ ਜਗੀਰੂ ਹੈ।

ਏਦਾਂ, ਨਿਰਸੰਦੇਹ, ਮੈਨਸ਼ਵਿਕਾਂ, ਸਮਾਜਵਾਦੀ— ਇਨਕਲਾਬੀਆਂ, ਅਰਾਜਕਤਾਵਾਦੀਆਂ ਦੇ ਇੱਕ ਹਿੱਸੇ ਅਤੇ ਪੱਛਮ ਵਿਚਲੀਆਂ ਏਦਾਂ ਦੀਆਂ ਪਾਰਟੀਆਂ ਨੂੰ ਜਮਹੂਰੀਅਤ, ਅਤੇ ਉਸ ਦੀ ਬਾਲਸ਼ਵਿਕ ਕਿਵੇਂ ਉਲੰਘਣਾ ਕਰਦੇ ਹਨ, ਬਾਰੇ ਰੌਲ਼ਾ ਪਾਉਣ

ਤੋਂ ਨਹੀਂ ਰੋਕਿਆ ਜਾ ਸਕਦਾ। ਪਰ ਅਸਲੀਅਤ ਇਹ ਹੈ ਕਿ ਸ਼ਾਦੀ ਵਿਆਹ, ਤਲਾਕ ਅਤੇ ਵਿਆਹ ਗਠਬੰਧਨ ਤੋਂ ਬਾਹਰੇ ਜਨਮੇ ਬੱਚਿਆਂ ਦੀ ਸਥਿਤੀ ਵਰਗੇ ਅਜਿਹੇ ਮਸਲਿਆਂ ਸਬੰਧੀ ਬਾਲਸ਼ਵਿਕ ਇਨਕਲਾਬ ਹੀ ਇੱਕੋ ਇੱਕ ਦ੍ਰਿੜਤਾ-ਭਰਪੂਰ ਜਮਹੂਰੀ ਇਨਕਲਾਬ ਹੈ ਅਤੇ ਇਹ ਇੱਕ ਅਜਿਹਾ ਮਸਲਾ ਜਾਂ ਸਵਾਲ ਹੈ, ਜੋ ਕਿਸੇ ਮੁਲਕ ਦੀ ਅੱਧੀ ਤੋਂ ਵੱਧ ਵਸੋਂ ਦੇ ਹਿੱਤਾਂ ਤੇ ਸਿਧੇ ਰੂਪ ਵਿੱਚ ਅਸਰ-ਅੰਦਾਜ਼ ਹੁੰਦਾ ਹੈ। ਭਾਵੇਂ ਬਾਲਸ਼ਵਿਕ ਇਨਕਲਾਬ ਤੋਂ ਪਹਿਲਾਂ ਕਾਫੀ ਗਿਣਤੀ ਵਿੱਚ ਬੁਰਜੂਆ ਇਨਕਲਾਬ ਹੋਏ ਅਤੇ ਉਹ ਆਪਣੇ ਆਪ ਨੂੰ ਜਮਹੂਰੀ ਕਹਿੰਦੇ ਰਹੇ, ਪਰ ਬਾਲਸ਼ਵਿਕ ਇਨਕਲਾਬ ਪਹਿਲਾਂ ਤੇ ਇੱਕੋ ਇੱਕ ਅਜਿਹਾ ਇਨਕਲਾਬ ਸੀ, ਜਿਸਨੇ ਇਸ ਪਹਿਲੂ ਤੋਂ ਪਛਾਕੜ ਅਤੇ ਜਗੀਰਦਾਰੀ (ਫ਼ਿਊਡਲਇਜ਼ਮ) ਦੋਹਾਂ ਵਿਰੁੱਧ ਅਤੇ ਹੁਕਮਰਾਨ ਤੇ ਸਾਹਿਬੇ-ਜਾਇਦਾਦ ਜਮਾਤਾਂ ਦੀ ਰਵਾਇਤੀ ਮਕਰ-ਵਿੱਦਿਆ ਵਿਰੁੱਧ ਇੱਕ ਫੈਸਲਾ-ਕੁੰਨ ਜੱਦੋਜਹਿਦ ਅਰੰਭੀ।

ਜੇਕਰ 10,000 ਸ਼ਾਦੀਆਂ ਪਿੱਛੇ 92 ਤਲਾਕਾਂ ਦੇ ਅੰਕੜੇ ਸ੍ਰੀ ਸੋਰੋਕਿਨ ਨੂੰ ਵਿਚਿਤ੍ਰ ਲਗਦੇ ਹਨ, ਤਦ ਇਹ ਫਰਜ਼ ਕੀਤਾ ਜਾ ਸਕਦਾ ਹੈ ਕਿ ਜਾਂ ਤਾਂ ਲੇਖਕ ਅਜਿਹੇ ਮਠ ਵਿੱਚ ਜੋ ਬਾਹਰ ਦੀ ਦੁਨੀਆਂ ਤੋਂ ਉੱਕਾ ਅਲਗ-ਥਲਗ ਸੀ, ਰਹਿੰਦਾ ਰਿਹਾ ਤੇ ਪਲ਼ਿਆ ਸੀ, ਜਿਸ ਦੀ ਹੋਂਦ ਕਿਸੇ ਦੇ ਮੰਨਣ-ਯੋਗ ਨਹੀਂ ਹੋ ਸਕਦੀ, ਅਤੇ ਜਾਂ ਉਹ ਪਛਾਖੜ ਤੇ ਬੁਰਜੂਆ ਦੇ ਹਿੱਤ ਲਈ ਸਚਾਈ ਨੂੰ ਵਿਗਾੜ ਰਿਹਾ ਹੈ। ਕੋਈ ਵੀ ਬੰਦਾ, ਜਿਸ ਨੂੰ ਬੁਰਜੂਆ ਮੁਲਕਾਂ ਦੀਆਂ ਸਮਾਜਕ ਪ੍ਰਸਥਿਤੀਆਂ ਦੀ ਮਮੂਲੀ ਜਾਣਕਾਰੀ ਹੈ, ਇਹ ਜਾਣਦਾ ਹੈ ਕਿ ਅਸਲ ਤਲਾਕਾਂ ( ਜਿਹਨਾਂ ਦੀ ਕਲੀਸਾ ਤੇ ਕਨੂੰਨ ਨੇ ਆਗਿਆ ਨਹੀਂ ਦਿੱਤੀ ਹੁੰਦੀ) ਦੀ ਗਿਣਤੀ ਹਰੇਕ ਥਾਂ ਅਣਗਿਣਤ ਤੇ ਬਹੁਤ ਭਾਰੀ ਹੈ। ਇਸ ਸਬੰਧੀ ਰੂਸ ਅਤੇ ਦੂਜੇ ਮੁਲਕਾਂ ਵਿੱਚ ਸਿਰਫ ਇਹ ਫਰਕ ਹੈ ਕਿ ਸਾਡੇ ਕਨੂੰਨ ਔਰਤ ਤੇ ਉਸ ਦੇ ਬਾਲ ਦੀ ਭ੍ਰਿਸ਼ਟਤਾ ਅਤੇ ਕਪਟ ਨੂੰ ਪਾਵਨ ਜਾਂ ਪਵਿੱਤਰ ਨਹੀਂ ਕਰਦੇ, ਸਗੋਂ ਖੁੱਲ੍ਹਮ-ਖੁੱਲ੍ਹਾ ਸਰਕਾਰ ਦੇ ਨਾਂ ਤੇ, ਸਾਰੇ ਛਲ-ਕਪਟ ਅਤੇ ਸਮੁੱਚੀ ਭ੍ਰਿਸ਼ਟਤਾ ਵਿਰੁੱਧ ਵਿਧੀਪੂਰਵਕ ਜੰਗ ਦਾ ਐਲਾਨ ਕਰਦੇ ਹਨ।

ਮਾਰਕਸੀ ਰਸਾਲੇ ਨੂੰ ਇਹਨਾਂ ਅਧੁਨਿਕ "ਪੜ੍ਹੇ-ਲਿਖੇ" ਜਗੀਰੂ ਪੱਖੀਆਂ ਵਿਰੁੱਧ ਜੰਗ ਵਿੱਢਣੀ ਪਵੇਗੀ। ਉਹਨਾਂ ਵਿਚੋਂ ਕਾਫੀ ਜਣਿਆਂ ਨੂੰ, ਸੰਭਵ ਹੈ, ਸਰਕਾਰੀ ਪੈਸਾ ਮਿਲਦਾ ਹੋਏ ਅਤੇ ਉਹਨਾਂ ਨੂੰ ਸਾਡੀ ਸਰਕਾਰ ਨੇ ਸਾਡੇ ਨੌਜਵਾਨਾਂ ਨੂੰ ਪੜ੍ਹਾਉਣ ਲਈ ਨੌਕਰ ਰੱਖਿਆ ਹੋਏ, ਭਾਵੇਂ ਉਹ ਇਸ ਦੇ ਓਦਾਂ ਹੀ ਲਾਇਕ ਨਾ ਹੋਣ ਜਿਵੇਂ ਕਿ ਬੱਚਿਆਂ ਲਈ ਤਾਲੀਮੀ ਅਦਾਰਿਆਂ ਲਈ ਸੁਪਰਡੰਟਾਂ ਦੀ ਅਸਾਮੀ ਲਈ ਬਦਨਾਮ ਅਵੈੜੇ ਬੰਦੇ।

ਰੂਸ ਦੀ ਮਿਹਨਤਕਸ਼ ਜਮਾਤ ਨੇ ਆਪਣੇ ਆਪ ਨੂੰ ਸੱਤ੍ਹਾ ਜਿੱਤਣ ਦੇ ਕਾਬਲ ਸਾਬਤ ਕੀਤਾ ਹੈ; ਪਰ ਹਾਲੀ ਉਹ ਉਸ ਨੂੰ ਵਰਤਣਾ ਨਹੀਂ ਸਿੱਖੀ, ਨਹੀਂ ਤਾਂ ਉਸ ਨੇ ਬਹੁਤ ਪਹਿਲਾਂ ਹੀ ਅਜਿਹੇ ਅਧਿਆਪਕਾਂ ਅਤੇ ਵਿਦਵਾਨਾਂ ਦੀਆਂ ਸਭਾਵਾਂ ਦੇ ਮੈਂਬਰਾਂ ਨੂੰ, ਨਰਮ ਸ਼ਬਦਾਂ ਵਿੱਚ ਬੁਰਜੂਆ "ਜਮਹੂਰੀਅਤ" ਵਾਲ਼ੇ ਦੇਸਾਂ ਵਿੱਚ ਜਾਣ ਲਈ ਕਹਿ ਦੇਣਾ ਸੀ। ਉਹ ਹੀ ਯੋਗ ਥਾਂ ਹੈ ਅਜਿਹੇ ਜਗੀਰੂ-ਪੱਖੀਆਂ ਲਈ।

ਜੇਕਰ ਉਸ ਸਿੱਖਣ ਦਾ ਇਰਾਦਾ ਕਰ ਲਿਆ, ਤਦ ਉਹ ਸਿੱਖ ਲਵੇਗੀ।

ਮਾਰਚ 12, 1922
**ਪੌਂਦ ਜ਼ਨਾਮੈੱਨਮ ਮਾਰਕਸਿਜ਼ਮਾ**
ਨੰ: 3, ਮਾਰਚ, 1922
ਸਹੀ : ਨ. ਲੈਨਿਨ

ਸਮੁੱਚੀਆਂ ਕਿਰਤਾਂ, ਜਿਲਦ 33,
ਸਫੇ227–36

**'ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ'** ਇੱਕ ਗੈਰ ਵਪਾਰਕ ਅਦਾਰਾ ਹੈ। ਇਹ ਪ੍ਰਕਾਸ਼ਨ ਮੁਨਾਫ਼ੇ ਲਈ ਨਹੀਂ, ਸਗੋਂ ਸਮਾਜ ਵਿੱਚ ਚੇਤਨਾ ਦੇ ਪਸਾਰੇ ਲਈ ਕਿਤਾਬਾਂ ਛਾਪਦਾ ਹੈ। ਇਹ ਪ੍ਰਕਾਸ਼ਨ ਸਰਕਾਰ, ਸਾਮਰਾਜੀ ਫੰਡਿੰਗ ਏਜੰਸੀਆਂ, ਪ੍ਰਸ਼ਾਸਨ, ਸਰਮਾਏਦਾਰ ਘਰਾਣਿਆਂ, ਸੰਸਦੀ ਸਿਆਸੀ ਪਾਰਟੀਆਂ ਜਾਂ ਕਿਸੇ ਤੋਂ ਕੋਈ ਵੀ ਸ਼ਰਤੀਆ ਵਿੱਤੀ ਮਦਦ ਨਹੀਂ ਲੈਂਦਾ। ਇਹ ਪ੍ਰਕਾਸ਼ਨ ਆਮ ਕਿਰਤੀ ਲੋਕਾਂ, ਵਿਦਿਆਰਥੀਆਂ-ਨੌਜਵਾਨਾਂ, ਲੋਕ-ਪੱਖੀ ਬੁੱਧੀਜੀਵੀਆਂ ਦੇ ਸਹਿਯੋਗ ਨਾਲ਼ ਕਿਤਾਬਾਂ ਛਾਪਦਾ ਹੈ। ਕਿਤਾਬਾਂ ਦੇ ਪ੍ਰਕਾਸ਼ਨ ਅਤੇ ਵੰਡ ਦੇ ਪੂਰੇ ਪ੍ਰਬੰਧ ਵਿੱਚ ਕੋਈ ਵੀ ਤਨਖਾਹਦਾਰ ਮੁਲਾਜ਼ਮ ਨਹੀਂ ਹੈ। ਇਹ ਪੂਰਾ ਪ੍ਰਾਜੈਕਟ ਸਮਾਜਿਕ ਤਬਦੀਲੀ ਲਈ ਸਮਰਪਿਤ ਵਲੰਟੀਅਰਾਂ ਦੇ ਦਮ 'ਤੇ ਅੱਗੇ ਵੱਧ ਰਿਹਾ ਹੈ।

